# ਚੂੜੇ ਦੀ ਛਣਕਾਰ

ਤਰਲੋਕ ਸਿੰਘ 'ਤਰਲੋਕ'

ਪ੍ਰਕਾਸ਼ਕ

ਭਾਈ ਹਰਬੰਸ ਸਿੰਘ ਸੁਖਦੇਵ ਸਿੰਘ

ਏ ੧੩੧੩ ਲਾਜਪਤ ਰਾਏ ਮਾਰਕੀਟ ਦਿੱਲੀ

ਮੁਲ ੧॥)

# ਭੇਟਾ

ਆਪਣੇ ਪਿਆਰੇ ਵੀਰ ਸ: ਪ੍ਰੀਤਮ ਸਿੰਘ ਜੀ 'ਪ੍ਰੀਤਮ'
ਤੇ ਗਿਆਨੀ ਸੰਤੋਖ ਸਿੰਘ 'ਸਾਕੀ' ਨੂੰ
ਜਿਨ੍ਹਾਂ ਦਾ ਪਿਆਰ ਸਦਾ ਲਈ
ਮੇਰੇ ਦਿਲ ਵਿਚ ਅਮਰ ਹੈ।



'ਤਰਲੋਕ' ਦਿੱਲੀ

## ਸ਼ੀਸ਼ਾ

—o—

## ਸਾਡੀਆਂ ਛਪੀਆਂ ਪੁਸਤਕਾਂ

| | | | |
|---|---|---|---|
| ਲਕੀਰਾਂ | ਕਵਿਤਾ | ਸੇਵਕ | ੧–੮–੦ |
| ਅੰਗਿਆਰ | ,, | ਸੇਵਕ | ੧–੮–੦ |
| ਅਰਸ਼ੀ ਤਾਂਘਾਂ | ,, | ਦੁਖੀ | ੧–੮–੦ |
| ਮਜ਼ੀਠੀ ਚੋਲਾ | ,, | ਉਪਾਸ਼ਕ | ੨–੦–੦ |
| ਅਣਖੀ ਸੂਰਮਾਂ (ਜੀਵਨ ਮਾਸਟਰ ਤਾਰਾ ਸਿੰਘ) | ਇਤਿਹਾਸ | ਗੁਰਚਰਨ ਸਿੰਘ | ੨–੪–੦ |
| ਦਲੇਰ ਕੌਰ | | ਐਸ. ਐਸ. ਚਰਨ ਸਿੰਘ | ੨–੮–੦ |
| ਸ਼ਰਨ ਕੌਰ | | ਤਰਲੋਕ ਸਿੰਘ | ੧–੮–੦ |
| ਲਾਲ ਕਿਲੇ ਦੀ ਕੈਦਨ (ਜੀਵਨ ਬਾਬਾ ਬੰਦਾ ਬਹਾਦਰ) | | ਤਰਲੋਕ ਸਿੰਘ | ੨–੮–੦ |
| ਦਿੱਲੀ ਦੇ ਗੁਰਦਵਾਰੇ | | ਤਾਜਵਰ | ੧–੧੨–੦ |

# ਚੂੜੇ ਦੀ ਛਣਕਾਰ ਓਹਲੇ



ਮੀਂਹ ਤੇ ਫਾਂੜੇ ਦਾ ਵੀ ਆਪਣੇ ਆਪ ਵਿਚ ਕੋਈ ਘਟ ਨਹੀਂ ਕਰਦਾ, ਪਰ ਸਿਆਣਿਆਂ ਦਾ ਕਹਿਣਾ ਏ, ਕਿ ਨਿਮੀਂ–ਨਿਮੀਂ, ਮਠੀ ਮਠੀ ਇਕਸਾਰ ਬੂੰਦਾ ਬਾਂਦੀ ਧਰਤੀ ਦੀ ਹਿੱਕ ਦੀ ਹਰ ਨੁਕਰੇ ਸਮਾਉਣ ਦੀ ਵਧੇਰੇ ਸ਼ਕਤੀ ਰਖਦੀ ਏ। ਬਿਲਕੁਲ ਇਸੇ ਤਰ੍ਹਾਂ ਹੀ 'ਤਰਲੋਕ' ਦੀ ਮਠੀ-ਮਠੀ ਚੁਪ-ਚਪੀਤੀ ਤੇ ਨਿਮੀਂ ਨਿਮੀਂ ਪਿਆਰ ਸੁਗੰਧੀ ਆਪਣੇ ਆਲੇ ਦੁਆਲੇ ਖੁਸ਼ਬੋ ਖਲੇਰ ਦੇਂਦੀ ਏ ਤੇ ਫਿਰ ਇਹ ਖੁਸ਼ਬੋ ਉਸ 'ਸੈਂਟ' ਦੀ ਖੁਸ਼ਬੋ ਵਾਂਗ ਨਹੀਂ, ਜਿਹੜੀ ਸਪਿਰਟ ਦੀ ਉਡਾਣ ਦੇ ਨਾਲ ਹੀ ਉਡ ਜਾਵੇ, ਬਲਕਿ ਉਸ ਅਤਰ ਵਾਂਗ ਏ–ਜਿਹੜਾ ਕਪੜਾ ਫਟ ਜਾਣ ਤੇ ਵੀ ਆਪਣੀ ਖੁਸ਼ਬੋ ਨਹੀਂ ਛਡਦਾ–ਇਹ ਗਲ ਜੋ ਮੈਂ ਕਹਿ ਰਿਹਾ ਹਾਂ ਸੁਣੀ ਸੁਣਾਈ ਨਹੀਂ, ਬਲਕਿ ਮੇਰੇ ਜ਼ਾਤੀ ਤਜਰਬੇ ਦਾ ਨਚੋੜ

ਏ, ਕਿਉਂਕਿ 'ਤਰਲੋਕ' ਨੂੰ ਮੈਂ ਬਹੁਤ ਨੇੜੇ ਹੋ ਕੇ ਵੇਖਿਆ ਪਰਖਿਆ ਤੇ ਘੋਖਿਆ ਏ।

ਪਹਿਲੋਂ ਪਹਿਲ 'ਤਰਲੋਕ' ਜੀ ਮੇਰੀਆਂ ਨਜ਼ਰਾਂ ਸਾਹਮਣੇ ਉਦੋ ਆਏ ਜਦ ਭਾਟੀਆ ਬਰਾਦਰੀ ਦਾ ਇਕ ਰਸਾਲਾ "ਭਾਟੀਆ ਸੇਵਕ" ਨਿਕਲਦਾ ਸੀ ਤੇ ਉਸ ਵਿਚ ਇਨ੍ਹਾਂ ਦੀਆਂ ਕਵਿਤਾਵਾਂ ਛਪਦੀਆਂ ਹੁੰਦੀਆਂ ਸਨ। ਮੇਰੇ ਦਿਲ ਵਿਚ ਇਨ੍ਹਾਂ ਦੀਆਂ ਕਵਿਤਾਵਾਂ ਨੇ ਮਿਲਣ ਦਾ ਚਾਹ ਜਿਹਾ ਪੈਦਾ ਕਰ ਦਿਤਾ ਤੇ ਮੇਰੀ ਖੁਸ਼ੀ ਦੀ ਹੱਦ ਨਾ ਰਹੀ ਜਦ ਮੈਨੂੰ ਇਨ੍ਹਾਂ ਦੇ ਪਿੰਡ "ਗੁਰੂ ਕੀ ਗਲੋਟੀਆਂ" ਤੋਂ ਇਕ ਕਵੀ ਦਰਬਾਰ ਤੇ ਪੁਜਣ ਦਾ ਸਦਾ ਮਿਲਿਆ। ਮੈਂ ਜਦ ਗਲੋਟੀਆਂ ਪੁਜਾ ਤੇ ਸਭ ਤੋਂ ਪਹਿਲਾਂ ਮੈਂ ਇਨ੍ਹਾਂ ਨੂੰ ਮਿਲਣ ਦਾ ਚਾਹ ਪ੍ਰਗਟ ਕੀਤਾ ਤੇ ਜਦ ਮੈਂ ਇਨ੍ਹਾਂ ਦੀ ਦੁਕਾਨ ਤੇ ਪੁਜਾ ਤੇ ਮੈਨੂੰ ਇਨ੍ਹਾਂ ਦੇ ਸਾਹਿਤਕ ਸ਼ੌਕ ਦੀ ਗਵਾਹੀ ਦੁਕਾਨ ਵਿਚ ਪਈਆਂ ਕਿਤਾਬਾਂ ਨੇ ਦਿਤੀ—ਤੇ ਮੈਂ ਇਸ ਚੁਪੀਤੜੇ ਜਿਹੇ ਬੰਦੇ ਨੂੰ ਮਿਲ ਕੇ ਬੜਾ ਹੀ ਨਿਘ ਮਹਿਸੂਸ ਕੀਤਾ ਤੇ ਫਿਰ ਮੇਰੀ ਖੁਸ਼ੀ ਹੋਰ ਵਧੇਰੇ 'ਚੂੜੇ ਦੀ ਛਣਕਾਰ" ਵਾਂਗ ਨਚਣ ਲਗ ਪਈ, ਜਦ ਪਤਾ ਲਗਾ ਕਿ ਏਸੇ ਪਿੰਡ ਵਿਚ ਸ੍ਰ: ਦੀਵਾਨ ਸਿੰਘ ਕਾਲੇ ਪਾਣੀ ਦਾ ਘਰ ਹੈ। ਮੈਂ ਇਨ੍ਹਾਂ ਨਾਲ ਹੀ ਉਨ੍ਹਾਂ ਦੇ ਘਰ ਪੁਜਾ ਸ੍ਰ: ਦੀਵਾਨ ਸਿੰਘ ਜੀ ਦੀ ਧਰਮ ਪਤਨੀ ਨੇ ਜੋ ਸਾਨੂੰ ਮਾਣ ਬਖਸ਼ਿਆਂ ਉਹ ਅਜੇ ਤਕ ਦਿਲ ਤੇ ਉਕਰਿਆ ਹੋਇਆ ਹੈ ਤੇ ਉਨ੍ਹਾਂ ਦੀ ਜ਼ਬਾਨੀ ਜਦ ਮੈਂ ਸ੍ਰ: ਦੀਵਾਨ ਸਿੰਘ ਦੀਆਂ ਅੰਤਮ ਗੱਲਾਂ ਸੁਣੀਆਂ ਤੇ ਮੇਰੇ ਉਸ ਦੇਸ਼ ਭਗਤ ਅਤੇ ਸਾਹਿਤਕਾਰ ਦੀ ਆਤਮਾਂ ਨੂੰ ਪਰਨਾਮ ਵਜੋਂ

ਖਾਮੋਸ਼ ਅਥਰੂ ਆਪ-ਮੁਹਾਰੇ ਵਹਿ ਤੁਰੇ। ਤੇ ਨਾਲ ਹੀ ਉਸ ਧਰਤੀ ਦੇ ਜ਼ਰਿਆ ਨੂੰ ਚੁੰਮਨ ਲਈ ਉਤਾਵਲਾ ਹੋ ਉਠਿਆ ਜਿਸ ਪਵਿਤ੍ਰ ਜਗ੍ਹਾ ਤੇ ਗੁਰੂ ਛੇਵੀਂ ਪਾਤਸ਼ਾਹੀ ਜੀ ਨੇ ਆਪਣੇ ਪਵਿਤ੍ਰ ਚਰਨ ਪਾਏ। ਤੇ ਭਲਾ ਫਿਰ ਜਿਸ ਧਰਤੀ ਨੇ ਸ੍ਰ: ਦੀਵਾਨ ਸਿੰਘ ਜੀ ਕਾਲੇ ਪਾਣੀਆਂ ਵਰਗੇ ਸਾਹਿਤਕਾਰ ਅਤੇ ਦੇਸ਼ ਭਗਤ ਨੂੰ ਜਨਮ ਦਿਤਾ ਤੇ ਫਿਰ ਤਰਲੋਕ ਸਿੰਘ ਵੀ ਉਸ ਪਵਿਤ੍ਰ ਧਰਤੀ ਤੇ ਜਨਮ ਲੈਣ ਵਾਲਾ ਕਿਉਂ ਨਾ ਪੰਜਾਬੀ ਸਾਹਿਤ ਦੀ ਸੇਵਾ ਕਰਦਾ ਤੇ ਇਹ ਗਲ ਹੈ ਬਟਵਾਰੇ ਤੋਂ ਪਹਿਲੇ ਦੀ।

## ਬਟਵਾਰੇ ਉਪ੍ਰੰਤ

ਦੇਸ਼ ਦਾ ਬਟਵਾਰਾ ਹੋ ਜਾਣ ਉਪ੍ਰੰਤ ਮੈਂ ਦਿਲੀ ਪੁਜਾ ਤੇ ਏਥੇ ਜਦ ਮੈਂ ੧੯੪੮ ਵਿਚ ਸੈਨਾਪਤੀ ਅਖਬਾਰ ਕੱਢੀ ਤੇ ਉਸ ਵਿਚ ਇਕ ਮੈਨੇਜਰ ਦੀ ਲੋੜ ਬਾਰੇ ਜਦ ਮੈਂ ਲਿਖਿਆ। ਤੇ ਉਸ ਨੂੰ ਪੜ੍ਹ ਕੇ ਇਕ ਚੁਪ-ਚਪੀਤਾ ਸ਼ਖਸ ਮੇਰੇ ਕੋਲ ਪੁਜਾ। ਮੇਰੀ ਖੁਸ਼ੀ ਦੀ ਹੱਦ ਨਾ ਰਹੀ ਜਦ ਮੈਨੂੰ ਇਹੋ ਜਿਹਾ ਸਾਥੀ ਮਿਲ ਗਿਆ ਜੋ ਹਰ ਤਰ੍ਹਾਂ ਨਾਲ ਯੋਗ ਸੀ। ਪਰ ਪਹਿਲੇ ਤੇ ਮੈਂ 'ਤਰਲੋਕ' ਜੀ ਨੂੰ ਬਤੌਰ ਕਵੀ ਹੀ ਜਾਣਦਾ ਸੀ, ਮੈਨੂੰ ਕੀ ਪਤਾ ਸੀ ਇਸ ਦਾ ਸੁਭਾ, ਅਚਾਰ, ਵਿਹਾਰ ਕਿਹੋ ਜਿਹਾ ਏ-ਖੈਰ ਕਵੀ ਦੀ ਨਜ਼ਰ ਵਧੇਰੇ ਘੋਖਵੀਂ ਜਿਹੀ ਹੁੰਦੀ ਏ, ਮੈਂ ਤਾੜ ਲਿਆ ਕਿ ਇਹ ਮੇਰੇ ਨਾਲ ਚਲ ਟੁਰੇਗਾ। ਉਹ ਹੀ ਗਲ ਹੋਈ ਮੈਂ ਹਰ ਤਰ੍ਹਾਂ ਨਾਲ ਨਿਸਚਿੰਤ ਹੋ ਗਿਆ, ਕਿਉਂਕਿ ਜਿਥੇ ਇਸ ਦੇ ਸੀਨੇ ਵਿਚ ਇਕ ਕਵੀ ਦਾ ਦਿਲ ਸੀ, ਉਥੇ ਇਸ ਦੇ ਦਿਲ ਵਿਚ ਕੀ

ਮਨੁਖਤਾ ਇਸ ਦੇ ਰੋਮ ਰੋਮ ਵਿਚ ਰਚੀ ਦਿਸੀ। ਇਸ ਵਿਚ ਕੋਈ ਸ਼ਕ ਨਹੀਂ ਕਿ ਇਸ ਦੀ ਕੰਮ ਕਰਨ ਦੀ ਸ਼ਕਤੀ ਤੇਜ਼ ਨਹੀਂ। ਜਿਵੇਂ ਕਿ ਕਵੀਆਂ ਦੀ ਜਜ਼ਬਾਤੀ ਹੁੰਦੀ ਏ। ਪਰ ਮੈਂ ਸਮਝਨਾਂ ਜਜ਼ਬਾਤ ਦੇ ਅਸਰ ਹੇਠਾਂ ਜੋ ਤੇਜ਼ੀ ਇਨਸਾਨ ਵਿਚ ਪੈਦਾ ਹੁੰਦੀ ਏ ਉਸ ਨਾਲੋਂ ਗੰਭੀਰਤਾ ਨਾਲ ਕੰਮ ਕੀਤਾ ਵਧੇਰੇ ਫਲ ਦਾਇਕ ਹੁੰਦਾ ਏ। ਸੋ 'ਤਰਲੋਕ' ਜੀ ਵਿਚ ਇਹ ਗੁਣ ਵਧੇਰੇ ਹੈ। ਖੈਰ ਇਹ ਤੇ ਰਹੀ ਮੇਰੀ ਤੇ 'ਤਰਲੋਕ' ਜੀ ਦੀ ਜ਼ਾਤੀ ਜਾਣ ਪਛਾਣ। ਲਿਖਣ ਨੂੰ ਇਨ੍ਹਾਂ ਦੇ ਸੁਭਾ, ਕਰੈਕਟਰ ਅਤੇ ਜੀਵਨ ਬਾਰੇ ਤੇ ਮੈਂ ਬਹੁਤ ਕੁਝ ਲਿਖ ਸਕਦਾ ਹਾਂ, ਪਰ ਇਕ ਕਵੀ ਦੀ ਜਾਣ ਪਛਾਣ ਉਸ ਦੀ ਜ਼ਾਤ ਨਾਲੋਂ ਉਸ ਦੀ ਲੇਖਣੀ ਬਾਰੇ ਵਧੇਰੇ ਲੋੜੀਦੀ ਹੈ। ਸੋ ਹੁਣ ਇਨ੍ਹਾਂ ਦੀ ਕਵਿਤਾ ਬਾਰੇ ਕੁਝ ਅਰਜ਼ ਕਰਦਾ ਹਾਂ।

## ਇਨ੍ਹਾਂ ਦੀ ਕਵਿਤਾ ਬਾਰੇ

ਪੰਜਾਬੀ ਬੋਲੀ ਦੇ ਲਿਹਾਜ਼ ਨਾਲ ਜ਼ਿਲਾ ਸਿਆਲਕੋਟ (ਪਾਕਿਸਤਾਨ) ਦਾ ਉਨ੍ਹਾਂ ਜ਼ਿਲਿਆਂ ਵਿਚ ਸ਼ੁਮਾਰ ਹੈ-ਜਿਨ੍ਹਾਂ ਬਾਰੇ ਕਿਹਾ ਜਾਂਦਾ ਹੈ–ਕਿ ਪੰਜਾਬੀ ਦੀ ਟਕਸਾਲੀ ਬੋਲੀ ਇਨ੍ਹਾਂ ਹੀ ਜ਼ਿਲਿਆਂ ਦੀ ਹੈ ਜਿਹਾ ਕਿ ਗੁਜਰਾਂਵਾਲਾ, ਗੁਜਰਾਤ, ਲਾਹੌਰ ਆਦਿ ਦੀ। ਇਸ ਗਲ ਦੀ ਪ੍ਰੋੜਤਾ ਹਜ਼ਰਤ ਵਾਰਸ ਸ਼ਾਹ ਦੀ ਲਿਖੀ ਹੀਰ ਕਰਦੀ ਹੈ ਤੁਸੀਂ ਕਹੋਗੇ ਕਿ ਉਹ ਸ਼ੇਖ਼ੂਪੁਰ ਦੇ ਜ਼ਿਲੇ ਦਾ ਵਸਨੀਕ ਸੀ–ਪਰ ਮੈਂ ਤੇ ਓਹਨਾਂ ਦੇ ਮਜ਼ਾਰ ਸ਼ਰੀਫ ਤੇ ਸਜਦਾ ਵੀ ਕਰ ਆਇਆ ਹਾਂ।

ਜੰਡਿਆਲਾ ਸ਼ੇਰ ਸ਼ਾਹ ਗੁਜਰਾਂ ਵਾਲੇ ਦੇ ਨਜ਼ਦੀਕ ਹੈ ਤੇ ਇਹ ਜ਼ਿਲਾ ਬੰਦੀ ਤੇ ਅੰਗ੍ਰੇਜ਼ ਦੇ ਵੇਲੇ ਹੋਈ ਸੀ। ਪਹਿਲੇ ਸਭ ਇਹ ਇਲਾਕਾ ਇਕ ਬੋਲੀ ਦਾ ਹੀ ਕਿਹਾ ਜਾ ਸਕਦੈ। ਖੈਰ ਦੂਰ ਦੀ ਗਲ ਛਡ ਅਜ ਵੀ ਸਿਆਲ ਕੋਟੀ ਬੋਲੀ ਦਾ ਅਪਣਾ ਆਪ ਕਰਤਾਰ ਬਲਗੋਂਣ ਡਾਕਟਰ ਫਕੀਰ, ਹੱਯਾਤ ਪਸਰੂਰੀ ਦੀ ਸ਼ਾਇਰੀ ਵਿਚੋਂ ਦੇਖ ਸਕਦੇ ਹੋ ਤੇ 'ਤਰਲੋਕ' ਜੀ ਦੀ ਕਾਵਿ ਬੋਲੀ ਬਾਰੇ ਭੀ ਇਹ ਕਿਹਾ ਜਾ ਸਕਦਾ ਹੈ ਕਿ ਇਸ ਦੀ ਕਾਵਿ ਬੋਲੀ ਭੀ ਟਕਸਾਲੀ ਹੈ ਸਹਿਜ ਸਭਾਓ ਦੀ, ਬਨਾਵਟ ਤੋਂ ਰਹਿਤ। ਪਰ 'ਤਰਲੋਕ' ਜੀ ਦੀ ਕਾਵਿ ਕਲਾ ਬਣਤਰ ਦੀ ਤਕੜੀ ਤੇ ਜੇ ਤੋਲੀਏ ਤੇ ਕਈ ਥਾਂ ਹੌਲ-ਭਾਰ ਹੈ। ਪਰ ਹੋ ਸਕਦਾ ਏ ਇਨ੍ਹਾਂ ਦਾ 'ਸ਼ਬਦ ਉਚਾਰਣ' ਆਪਣੇ ਪਨ ਦਾ ਹੋਣ ਕਰਕੇ ਇਨ੍ਹਾਂ ਨੂੰ ਹੌਲ-ਭਾਰ ਦਾ ਨਾਂ ਪਤਾ ਲਗਦਾ ਹੋਵੇ ਪਰ ਜੇ ਟਕਸਾਲੀ ਬੋਲੀ ਦਾ ਅਸੀਂ ਦਾਅਵਾ ਕਰਦੇ ਹਾਂ ਤੇ ਫਿਰ ਉਚਾਰਣ ਵੀ ਇਸ ਦਾ ਟਕਸਾਲੀ ਹੀ ਹੋਣਾ ਚਾਹੀਦਾ ਏ।

ਬੋਲੀ, ਬਣਤਰ ਤੋਂ ਅਗਲੀ ਗਲ ਹੈ—ਖਿਆਲ ਉਡਾਰੀ ਤੇ ਨਾਲ ਈ ਇਨ੍ਹਾਂ ਦੀ ਕਵਿਤਾ ਦਾ ਆਪਣਾ ਆਪ ਖਿਆਲ ਉਡਾਰੀ 'ਤਰਲੋਕ' ਜੀ ਦੀ ਕਵਿਤਾ ਵਿਚ ਅਲੋਕਕ ਜਾਂ ਵਖਰੇ-ਪਨ ਦੀ ਨਹੀਂ ਕਹੀ ਜਾ ਸਕਦੀ ਕਿਉਂਕਿ ਇਹ ਕਵੀ ਆਪਣੇ ਆਲੇ ਦੁਆਲੇ ਹੀ ਵਿਚਰਦਾ ਹੈ—ਨਾ ਤੇ ਇਹ ਅਰਸ਼ੀ ਚੜ੍ਹਨ ਦੀ ਕੋਸ਼ਿਸ਼ ਕਰਦਾ ਹੈ ਤੇ ਨਾ ਹੀ "ਕਾਕੇ ਦੀ ਭਾਬੋ" ਇਨ੍ਹਾਂ ਨੂੰ ਆਪਣੇ ਆਪ ਵਿਚੋਂ ਗੁੰਮ ਹੋਣ ਦੀ ਆਗਿਆ ਹੀ ਦੇਂਦੀ ਹੈ। ਉਹ ਤੇ ਚਾਹੁੰਦੀ ਹੈ ਮੇਰਾ ਕਵੀ

ਮੇਰੇ ਆਲੇ ਦੁਆਲੇ ਹੀ ਰਹੇ—ਤੇ ਕਵੀ ਲਈ ਮਜਬੂਰੀ ਕਹਿ ਲਓ ਜਾਂ ਆਪਣੀ ਖ਼ੁਸ਼ੀ। ਪਰ ਇਹ ਵੀ ਆਖਦਾ ਹੈ ਕਿ ਜੇ ਘਰੋ ਈ ਜਾਂ ਆਪਣੇ ਆਲੇ ਦੁਆਲਿਓਂ ਹੀ ਮਜ਼ਮੂਨ ਮਿਲ ਜਾਂਦੇ ਹਨ। ਤੇ ਮੈਨੂੰ ਕੀ ਲੋੜ ਪਈ ਏ ਕਿ ਆਪ ਵੀ ਧਰਤੀ ਛਡ ਕੇ ਅਰਸ਼ਾਂ ਤੇ ਪਿਆ ਉਡਾਂ ਤੇ ਆਪਣੇ ਪਾਠਕਾਂ ਨੂੰ ਵੀ ਵਧੇਰੇ ਸੋਚਾਂ ਵਿਚ ਪਾਵਾਂ।

ਰਹੀ ਗਲ 'ਤਰਲੋਕ' ਜੀ ਦੀ ਕਵਿਤਾ ਦਾ ਆਪਣਾ-ਆਪ ਜਿਥੋਂ ਤਕ ਮੈਂ 'ਤਰਲੋਕ' ਜੀ ਦਾ ਦਿਲ ਟੋਹਿਆ ਹੈ ਇਹ ਉਸ ਦਰਿਆ ਵਾਂਗ ਹੈ। ਜੋ ਅਗੇ ਪਿਛੇ ਤੇ ਬੜਾ ਸਾਊ, ਚੁਪੀਤਾ ਤੇ ਗਹਿਰ-ਗੰਭੀਰ ਦਿਸਦਾ ਏ। ਪਰ ਬਰਸਾਤ ਦੇ ਦਿਨਾਂ ਵਿਚ ਓਹਦਾ ਹਾਸਾ ਇੰਵ ਆਲੇ ਦੁਆਲੇ ਫੈਲ ਜਾਂਦਾ ਏ-ਮਾਨੋ ਕੋਈ ਚੈਂਚਲ ਚਿਤ ਆਪਣੀ ਆਈ ਤੇ ਆਗਿਆ ਏ। ਤੇ 'ਤ੍ਰਲੋਕ' ਜੀ ਦੀਆਂ ਕਵਿਤਾਵਾਂ ਪੜ੍ਹਕੇ ਵੀ ਤੁਸੀਂ ਕਹਿੰਦੇ ਹੋਵੋਗੇ। ਕਿ ਪਤਾ ਨਹੀਂ ਵਿਚਾਰੇ ਦਾ ਦਿਲ ਕਿਹੜੇ 'ਲਾਲ-ਦੁਪਟੇ' ਨਾਲ ਉਡਦਾ ਰਹਿੰਦਾ ਹੈ, ਪਤਾ ਨਹੀਂ 'ਚੂੜੇ ਦੀ ਛਣਕਾਰ' ਵਿਚ ਇਨ੍ਹਾਂ ਦੀਆਂ ਕਿਤਨੀਆਂ ਧੜਕਣਾਂ ਨੱਚ ਨੱਚ ਕੇ ਬੇਹਬਲ ਹੋ ਚੁਕੀਆਂ ਹੋਣਗੀਆਂ। ਪਰਾ ਜ਼ਰਾ ਇਹਨਾਂ ਦੇ ਚਿਹਰੇ-ਮੋਹਰੇ ਚਾਲ-ਢਾਲ, ਰਹਿਣੀ-ਬਹਿਣੀ ਤੇ ਸਾਦਾ-ਪਨ ਨੂੰ ਤੇ ਵੇਖੋ, ਤੁਸੀਂ ਕਹੋਗੇ ਕਿ 'ਕੀ ਇਹ ਇਹੋ ਈ ਏ' ਕਾਕੇ ਦੀ ਭਾਬੋ ਵਾਲਾ ਭਾਈ? ਖੈਰ ਇਹ ਤਾਂ ਹੋਇਆ ਤ੍ਰਲੋਕ ਜੀ ਦੀਆਂ ਕਵਿਤਾਵਾਂ ਦਾ, ਇਕ ਰੂਪ ਦੂਸਰਾ ਰੂਪ ਹੈ ਇਹਨਾਂ ਦੀਆਂ ਧਾਰਮਕ ਕਵਿਤਾਵਾਂ ਦਾ ਓਹ ਹਨ ਆਮ ਸਰਲ ਸੁਭਾ ਦੀਆਂ, ਜਿਨ੍ਹਾਂ ਵਿਚ ਸਿਰਫ ਇਹਨਾਂ ਦਾ ਹੀ ਦਿਲ

ਨਹੀਂ ਧੜਕਦਾ ਬਲਕਿ ਆਮ ਸਾਦਾ ਸੁਭਾ ਵਾਲੇ ਭਗਤ ਜਨਾ ਦਾ ਵੀ ਤੇ ਭਗਤੀ ਰਸ ਵਿਚ ਹੋਣਾ ਵੀ ਇਹੋ ਕੁਝ ਚਾਹੀਦਾ ਹੈ–ਕਿਓਂਕਿ ਭਗਤੀ ਰਸ ਵਿਚ ਜਿਤਨਾ ਸਾਦਾ ਪਨ ਹੋਵੇਗਾ ਇਹ ਉਤਨਾ ਹੀ ਪ੍ਰਵਾਨ ਚੜ੍ਹੇਗਾ। ਕਿਓਂਕਿ ਭਗਤੀ ਇਕ ਸਾਰਤਾ ਮੰਗਦੀ ਹੈ, ਨਾ ਕਿ ਗੁੰਝਲਤਾਵਾਂ। ਇਹ ਹੋਇਆ ਦੂਸਰਾ ਰੂਪ, ਤ੍ਰਲੋਕ ਜੀ ਦੀ ਕਵਿਤਾ ਦਾ–ਪਰ ਜਿਥੋ ਤਕ ਮੈਂ ਜਾਣਦਾ ਹਾਂ ਇਹ ਕਵੀ ਸਮਾਜਕ ਨੁਕਤਾ ਨਜ਼ਰ ਨਾਲ ਵਧੇਰੇ ਕਬੂਲ ਹੋਵੇਗਾ।

ਅਖ਼ੀਰ ਵਿਚ ਮੈਂ ਆਪਣੇ 'ਤਰਲੋਕ' ਨੂੰ ਇਨ੍ਹਾਂ ਦੀਆਂ ਕਾਮਯਾਬ ਸਾਹਿਤਕ ਕੋਸ਼ਿਸ਼ਾ ਦੀ ਵਧਾਈ ਦੇਂਦਾ ਹਾਂ ਤੇ ਬਿਆਨ ਕਰਦਾ ਹਾਂ ਕਿ ਇਹ ਮਾਤ ਭਾਸ਼ਾ ਦੀ ਅਜੇ ਹੋਰ ਨਿਗੱਰ ਸੇਵਾ ਕਰੇਗਾ। ਕਿਉਂਕਿ ਉਮਰ ਨਾਲ ਨਾਲ, ਜਿਥੇ ਤਜਰਬਾ ਵਧ ਜਾਂਦਾ ਹੈ ਉਥੇ ਹਰ ਗਲੀ ਵਿਚ ਪੁਖਤਗੀ ਅਤੇ ਸੂਝ ਜਵਾਨ ਹੁੰਦੀ ਜਾਂਦੀ ਏ–ਤੇ ਨਾਲ ਈ ਮੈਂ 'ਚੂੜੇ ਦੀ ਚਣਕਾਰ' ਦੇ ਪਾਠਕਾਂ ਦੀ ਸੇਵਾ ਵਿਚ ਇਹ ਬਿਨੈ ਕਰਦਾ ਹਾਂ ਕਿ ਇਸ ਕਿਤਾਬ ਦੀਆਂ ਕਵਿਤਾਵਾਂ ਪੜ੍ਹ ਹੀ ਨਾ ਛਡਿਓ ਬਲਕਿ ਪੜ੍ਹਨ ਦੇ ਨਾਲ ਨਾਲ ਇਹ ਵੀ ਮਹਿਸੂਸ ਕਰਿਓ ਕਿ 'ਚੂੜੇ ਦੀ ਛਣਕਾਰ' ਓਹਲੇ ਕਿਤਨੇ ਦਿਲਾਂ ਦੀਆਂ ਧੜਕਨਾ ਨੱਚ ਰਹੀਆਂ ਹਨ।

ਮੈਂ ਹਾਂ ਪੰਜਾਬੀ ਕਵੀਆਂ ਨੂੰ
ਉਜਾਗਰ ਵੇਖਣ ਦਾ ਚਾਹਵਾਨ
ਤੇਜਾ ਸਿੰਘ 'ਸਾਬਰ'

ਪਹਾੜ ਗੰਜ ਨਵੀਂ ਦਿੱਲੀ
੨੨–੧੦–੫੬

# ਏਸੇ ਕਲਮ ਤੋਂ

(੧) ਜਗਤ ਜਲੰਦਾ
(੨) ਵਤਨ ਦੀ ਯਾਦ
(੩) ਤੜਫਦੀਆਂ ਰੂਹਾਂ
(੪) ਜਿਊਂਦੀਆਂ ਲਾਸ਼ਾਂ
(੫) ਵਾਹਵਾ ਕਾਕਾ
(੬) ਕਾਕੇ ਦੀ ਭਾਬੋ
(੭) ਕਾਕੇ ਦਾ ਭਾਈਆਂ
(੮) ਦਿੱਲੀ ਦਾ ਫ਼ੈਸ਼ਨ
(੯) ਭਾਈ ਜੋਗਾ ਸਿੰਘ
(੧੦) ਕਾਕੇ ਦੀ ਵਹੁਟੀ
(੧੧) ਦਸਮੇਸ਼ ਝਾਕੀਆਂ
(੧੨) ਮੇਰੀ ਹਸਾਉਣੀ ਕਵਿਤਾ
(੧੩) ਚਲੋ ਨਨਕਾਣੇ ਚਲੀਏ
(੧੪) ਹੱਸਦੇ ਕਵੀ
(੧੫) ਲਾਲ ਦੁਪੱਟਾ
(੧੬) ਨਨਕਾਣੇ ਦੇ ਸ਼ਹੀਦ

# ਚੂੜੇ ਦੀ ਛਣਕਾਰ

ਸਜਨਾਂ ਝੂਠੇ ਹੋ ਗਏ
ਤੇਰੇ ਕੀਤੇ ਕੌਲ ਇਕਰਾਰ।

ਤੂੰ ਬੇ-ਵਫਾਈਆਂ ਕੀਤੀਆਂ
ਸਾਨੂੰ ਤਾਹਨੇ ਦੇ ਸੰਸਾਰ।

ਲੜ ਲਗਿਆਂ ਦੀ ਲਾਜ ਨ ਪਾਲੀ
ਵੇਖ ਲਿਆ ਤੇਰਾ ਪਿਆਰ।

ਤੇਰੇ ਨੈਣ ਨਸ਼ੀਲੇ ਨ ਖੁਲ੍ਹੇ
ਸੁਣ ਚੂੜੇ ਦੀ ਛਣਕਾਰ।



# ਦੂਰ ਦੇ ਪਾਂਧੀ

ਅਸੀਂ ਪਾਂਧੀ ਮੰਜ਼ਲ ਦੂਰ ਦੇ
ਸਾਡੇ ਦੂਰ ਟਿਕਾਣੇ।
ਅਸਾਂ ਮੌਤ ਦੇ ਗਾਨੇ ਬੰਨ੍ਹ ਲਏ
ਹੁਣ ਸੀਸ ਘੁਮਾਣੇ।

ਸਾਨੂੰ ਸਭੇ ਗਲਾਂ ਯਾਦ ਨੇ
ਅਸੀਂ ਯਾਰ ਪੁਰਾਣੇ।
ਨਾਨ ਵੇਚਦੇ ਟੇਸ਼ਨ ਤੇ
ਅਜ ਬਣ ਬੈਠੇ ਨੇ ਰਾਣੇ।

ਦਿਲ ਦੇ ਖੋਟੇ ਜਾਪਦੇ
ਇਹ ਗੰਜੇ ਕਾਣੇ।
ਕਿਥੋਂ ਵੈਰੀ ਜੰਮ ਪਏ
ਇਹ ਖਸਮਾਂ ਖਾਣੇ।

ਏਹਨੂੰ ਮੌਤ ਪਈ ਵਾਜਾਂ ਮਾਰਦੀ
ਏਹਦੇ ਮੁਕੇ ਨੇ ਦਾਣੇ।
ਹੁਣ ਨਹੀਂ ਸਮੇਟੇ ਜਾਵਣੇ
ਇਹ ਪੇਟੇ ਤਾਣੇ।

ਹਾਈ ਕੋਟ ਤੇ ਜਜੀਆਂ
ਸਭ ਵੇਖੇ ਥਾਣੇ।
ਵਾਂਗ ਸ਼ੇਰਾਂ ਦੇ ਬੁਕਨਾ
ਚਬ ਕੇ ਭੁਜੇ ਦਾਣੇ।

ਰਣਜੀਤ ਸਿੰਘ ਦੀ ਮੜ੍ਹੀ ਤੇ
ਅਸਾਂ ਫੁਲ ਚੜ੍ਹਾਣੇ।
ਅਸਾਂ ਜਾਨ ਤਲੀ ਤੇ ਧਰ ਲਈ
ਤੇ ਪੁਜਣਾਂ ਨਨਕਾਣੇ।

ਪੀ ਲਏ ਸਬਰ ਪਿਆਲੜੇ
ਅਸਾਂ ਮੰਨ ਕੇ ਉਹਦੇ ਭਾਣੇ।
ਚੜ੍ਹ ਕੇ ਸੂਲੀ ਵਾਂਗ ਭਗਤ ਸਿੰਘ
ਅਸਾਂ ਗੀਤ ਆਜ਼ਾਦੀ ਗਾਣੇ।

ਹੀਰ ਖੇੜਿਆਂ ਤੋਂ ਖੋਹ ਕੇ ਆਂਦੀ
ਖਿਲਾਰ ਕੇ ਚੀਣੇ ਚਾਣੇ।
ਅਸੀਂ ਪਾਂਧੀ ਮੰਜ਼ਲ ਦੂਰ ਦੇ
ਸਾਡੇ ਦੂਰ ਟਿਕਾਣੇ।

# ਦੂਰ ਪਿਆ ਕੋਈ ਗਾਵੇ

ਹੱਥ ਵਿਚ ਫੜੀ ਸਤਾਰ ਕਿਸੇ ਨੇ
ਉਂਗਲ ਪਿਆ ਹਿਲਾਵੇ ।
ਕਲੀਆਂ ਨਾਲ ਉਹ ਕਰੇ ਮਸਖਰੀ
ਫੁਲਾਂ ਨੂੰ ਗਲ ਲਾਵੇ ।
ਮੁਰਦੇ ਵੀ ਸਨ ਉਠ ਖਲੋਤੇ
ਗੀਤ ਉਹਦਾ ਕੋਈ ਜਾਦੂ ।
ਉਠ ਪ੍ਰਭਾਤੀ ਵੇਖਿਆ
ਦੂਰ ਪਿਆ ਕੋਈ ਗਾਵੇ



# ਰੱਬ ਨੂੰ ਉਲਾਹਬਾਂ

ਚਪਾ ਚਪਾ ਜਹਾਨ ਦਾ ਗਾਹ ਕੇ ਤੇ
ਵੇਖ ਲਿਆ ਏ ਤੇਰਾ ਸੰਸਾਰ ਰੱਬਾ।

ਸਾਡੀਆਂ ਦਰਦ ਕਹਾਣੀਆਂ ਲੰਮੀਆਂ ਨੇ
ਅਸੀਂ ਹੋਏ ਹਾਂ ਬੜੇ ਦੁਖਿਆਰ ਰੱਬਾ।

ਕੋਹ ਕੋਹ ਕੇ ਮਾਰਨਾ ਨਹੀਂ ਚੰਗਾ
ਜਾ ਉਰਾਰ ਤੇ ਜਾ ਕਰ ਪਾਰ ਰੱਬਾ।

ਬਦਲੇ ਕਿਹੜਿਆਂ ਜੁਗਾਂ ਦੇ ਲੈ ਰਿਹਾ ਏਂ
ਕਰਨਾ ਪਿਆ ਏ ਸਾਨੂੰ ਖਵਾਰ ਰੱਬਾ।

ਲੁਕਣ ਮੀਟੀਆਂ ਖੇਡਣਾ ਏਂ ਨਾਲ ਸਾਡੇ
ਕਿਹੜੀ ਗੱਲ ਦਾ ਕਰੀਏ ਇਤਬਾਰ ਰੱਬਾ।

ਕਦੇ ਗੋਪੀਆਂ ਨਾਲ ਕਲੋਲ ਕਰਨੈਂ
ਬਣ ਕੇ ਔਨਾਂ ਏਂ ਕ੍ਰਿਸ਼ਨ ਮੁਰਾਰ ਰੱਬਾ।

ਨਿਰੇ ਮਥੇ ਟਕਾਉਣ ਦੀ ਜਾਚ ਸਿਖੀ
ਜ਼ਰਾ ਦਿਲ ਅੰਦਰ ਝਾਤੀ ਮਾਰ ਰੱਬਾ।

ਜ਼ੁਮੇਵਾਰੀ ਕੋਈ ਆਪਣੀ ਵੇਖ ਤੇ ਸਹੀ
ਤੂੰ ਕੁਝ ਤੇ ਕਰ ਵਿਚਾਰ ਰੱਬਾ।

ਤੈਨੂੰ ਰੱਬ ਕਹਾਉਣ ਦਾ ਹੱਕ ਕੀ ਏ
ਜੇ ਨ ਸੁਣੇ ਤੂੰ ਕੂਕ ਪੁਕਾਰ ਰੱਬਾ।

ਪਾਕਿਸਤਾਨ ਵਿਚ ਗਲੀ ਨਹੀਂ ਦਾਲ ਤੇਰੀ
ਕੁਝ ਨਹੀਂ ਜਾਪਦਾ ਤੇਰਾ ਅਖ਼ਤਿਆਰ ਰੱਬਾ।

ਨੇੜੇ ਆਵੇਂ ਤੇ ਆਵੇਗਾ ਸੇਕ ਤੈਨੂੰ
ਸਾਡੇ ਦਿਲ ਨੇ ਵਾਂਗ ਅੰਗਆਰ ਰੱਬਾ।

ਦੁਧ ਦਹੀਂ ਤੇ ਰਿਹਾ ਨਸੀਬ ਹੀ ਨਹੀਂ
ਖਾ ਖਾ ਡਾਲਡਾ ਹੋਏ ਬੀਮਾਰ ਰੱਬਾ।

ਆਪ ਮਖਣ ਚੁਰਾ ਕੇ ਪਿਆ ਖਾਨੈਂ
ਸਾਨੂੰ ਲਸੀ ਤੋਂ ਕਰੇ ਬੇ-ਜ਼ਾਰ ਰੱਬਾ।

ਸਾਨੂੰ ਰੋਟੀ ਵੀ ਰਜ ਕੇ ਨਹੀਂ ਦੇਂਦਾ
ਆਪ ਵੇਹਲਾ ਹੀ ਮਾਰੇਂ ਡਕਾਰ ਰੱਬਾ।

ਸਾਥੋਂ ਮਿਟੀ ਪਟਾਉਣਾ ਏ ਦਿਨੇ ਰਾਤੀਂ
ਆਪ ਕਰੇ ਨ ਕੰਮ ਤੇ ਕਾਰ ਰੱਬਾ।

ਤੂੰ ਤੇ ਮੰਦਰਾਂ ਵਿਚ ਦੁਕਾਨ ਪਾ ਲਈ
ਸਾਨੂੰ ਲਭੇ ਨ ਕੋਈ ਰੁਜ਼ਗਾਰ ਰੱਬਾ।

ਤੂੰ ਬਰਫੀ ਤੇ ਬੂੰਦੀ ਦੇ ਭੋਗ ਲਾਵੇਂ
ਸਾਨੂੰ ਭੁਖਿਆਂ ਰਿਹਾ ਏਂ ਮਾਰ ਰੱਬਾ।

ਤੇਰੇ ਵੇਖ ਕੇ ਚਜ ਅਚਾਰ ਸਾਰੇ
ਹੋ ਗਏ ਹਾਂ ਅਸੀਂ ਹੁਸ਼ਿਆਰ ਰੱਬਾ।

ਜਿੰਨੀ ਨ੍ਹਾਤੀ ਤੇ ਓਨਾ ਹੀ ਪੁੰਨ ਦੇ ਦੇ
ਸਾਡੇ ਵਲੋਂ ਤੈਨੂੰ ਨਿਮਸਕਾਰ ਰੱਬਾ।



# ਜਾਦੂ

ਤੀਰ ਨੈਣਾਂ ਦੇ ਮਾਰਨ ਵਾਲੇ
ਦਸ ਜਾ ਕੋਈ ਟਿਕਾਣਾ।
ਤੂੰ ਨਹੀਂ ਰਾਹੀ ਏਸ ਮੰਨਜ਼ਲ ਦਾ
ਤੈਨੂੰ ਕਿਸ ਸਮਝਾਣਾ।
ਮੋੜ ਮੋੜ ਤੇ ਮੁੜਨਾ ਪੈਂਦਾ
ਪ੍ਰੇਮ ਦਾ ਬਿਖੜਾ ਪੈਂਡਾ।
ਨਜ਼ਰ ਤੇਰੀ ਕੋਈ ਜਾਦੂ ਜਾਪੇ
ਖੁਸ ਗਿਆ ਪੀਣਾ ਖਾਣਾ।



## ਏਥੋਂ ਕੂਚ ਤੇ ਇਕ ਦਿਨ ਜ਼ਰੂਰ ਹੋਣੇ

ਏਹ ਜਗਤ ਸਰਾਂ ਮੁਸਾਫਰਾਂ ਦੀ
ਏਥੋਂ ਕੂਚ ਤੇ ਆਖਰ ਜ਼ਰੂਰ ਹੋਣੈ।
ਖ਼ਾਲੀ ਹੱਥ ਸਿਕੰਦਰ ਦੇ ਵਾਂਗ ਜਾਣਾ
ਭਾਵੇਂ ਦੌਲਤ ਦਾ ਚੜ੍ਹਿਆ ਗਰੂਰ ਹੋਣੈ।

ਭਾਂਡਾ ਜਿਹੜਾ ਘੁਮਿਆਰ ਤੋਂ ਗਿਆ ਘੜਿਆ
ਉਸ ਭਜ ਕੇ ਤੇ ਚਕਨਾ ਚੂਰ ਹੋਣੈ।
ਮੈਂ ਮੇਰੀ ਦਾ ਐਵੇਂ ਇਹ ਸਾਕ ਬਣਿਐ
ਏਸ ਰੂਹ ਨੇ ਬੁਤ ਤੋਂ ਦੂਰ ਹੋਣੈ।

ਓਥੇ ਅਮਲਾਂ ਤੇ ਗਲ ਮੁਕ ਜਾਣੀ
ਬੈਠਾ ਆਪ ਹੀ ਓਥੇ ਹਜ਼ੂਰ ਹੋਣੈ।
ਬਿਖੜਾ ਰਾਹ ਤੇ ਦੂਰ ਹੈ ਮੰਜ਼ਲ
ਉਸੇ ਨੂਰ ਦਾ ਓਥੇ ਜ਼ਹੂਰ ਹੋਣੈ।

ਖਵਰੇ ਡੇਰੇ ਸਵਰਗ ਵਿਚ ਲਗਦੇ
ਜਾਂ ਕੋਈ ਤਪਦਾ ਪਿਆ ਤੰਦੂਰ ਹੋ
ਧੰਨੇ ਪਥਰਾਂ ਤੋਂ ਰੱਬ ਪਾ ਲਿਆ
ਮੂਸਾ ਢੂੰਡਦਾ ਫਿਰੇ ਕੋਹਤੂਰ ਹੋ

ਓਸ ਭਟਕੇ ਭੋਇ ਤੇ ਡਿਗਣਾ ਏਂ
ਉੱਚਾ ਸਿਰ ਜੋ ਵਾਂਗ ਖਜੂਰ ਹੋਣੈ।
ਰਾਤਾਂ ਕਾਲੀਆਂ ਅੰਤ ਨੂੰ ਔਣੀਆਂ ਨੇ
ਇਹ ਚਾਨਣਾ ਤੇ ਇਕ ਦਿਨ ਦੂਰ ਹੋਣੈ।

ਵਿਛੜ ਜਾਏ ਵਿਛੋੜੇ ਦੀ ਰਾਤ ਬਣ
ਇਹ ਜੋ ਬੇੜੀ ਦਾ ਭਰਿਆ ਪੂਰ ਹੋ
ਇਹ ਜੋ ਮਖਣ ਮਲਾਈਆਂ ਦਾ ਬੁਤ ਬਣਿ
ਇਕ ਦਿਨ ਸੁਕ ਕੇ ਵਾਂਗ ਕਚੂਰ ਹੋ

ਪੇਸ਼ ਓਥੇ 'ਤਰਲੋਕ' ਦੀ ਕੀ ਜਾਣੀ
ਹੋਣਾ ਉਹ ਜੋ ਉਹਨੂੰ ਮੰਨਜ਼ੂਰ ਹੋਣੈ।
ਇਹ ਜਗਤ ਸਰਾਂ ਮੁਸਾਫਰਾਂ ਦੀ
ਏਥੋਂ ਕੂਚ ਤੇ ਇਕ ਦਿਨ ਜ਼ਰੂਰ ਹੋਣੈ।

—0—

# ਰੁਬਾਈ

ਸੁਨ ਲੈ ਮੇਰੇ ਪ੍ਰੀਤਮਾ
ਮੇਰੀ ਰਾਮ ਕਹਾਣੀ।
ਕਿਤੇ ਨਾ ਪਈਆਂ ਦਸਾਂ ਮੈਨੂੰ
ਮੈਂ ਖ਼ਾਕ ਜਗ ਦੀ ਛਾਣੀ।

ਚੜ੍ਹ ਕੋਠੇ ਤੇ ਰਾਹ ਵੀ ਤਕੇ
ਪਾ ਪਾ ਔਸੀਆਂ ਥਕੀ।
ਰੋਜ਼ੇ ਅਤੇ ਨਮਾਜ਼ਾਂ ਭੁਲੀਆਂ
ਭੁਲ ਗਈ ਸਭ ਬਾਣੀ।

—o—

# ਲਛਮਣ ਸਿੰਘ ਸ਼ਹੀਦ ਦੀ ਚਿਠੀ

ਨਨਕਾਣੇ ਨੂੰ ਜਾਂਦਿਆ ਰਾਹੀਆ
ਲੈ ਜਾ ਇਕ ਦੁਖਿਆਰ ਦੀ ਚਿਠੀ।
ਜਾ ਆਖੀਂ ਮੇਰੇ ਢੋਲ ਨੂੰ
ਇਹ ਹੈ ਤੇਰੀ ਨਾਰ ਦੀ ਚਿਠੀ।

ਏਹਦੇ ਵਿਚ ਨੇ ਰਾਜ ਦਿਲਾਂ ਦੇ
ਇਹ ਹੈ ਪ੍ਰੇਮ ਪਿਆਰ ਦੀ ਚਿਠੀ।
ਹੋਰ ਕਿਸੇ ਦੇ ਹੱਥ ਨਾ ਆਵੇ
ਇਹ ਕਿਸੇ ਗ਼ਮਖ਼ਾਰ ਦੀ ਚਿਠੀ।

ਏਹਦੇ ਵਿਚ ਕੋਈ ਚਿਤ੍ਰਕਾਰੀ
ਇਹ ਹੈ ਕਲਾਕਾਰ ਦੀ ਚਿਠੀ।
ਏਹਦੇ ਵਿਚ ਛਣਕਾਰ ਚੂੜੇ ਦੀ
ਇਹ ਮੇਰੇ ਸ਼ਿੰਗਾਰ ਦੀ ਚਿਠੀ।

ਲੜ ਲਗਿਆਂ ਦੀ ਲਾਜ ਨਾ ਪਾਲੀ
ਕੀਤੇ ਹੋਏ ਇਕਰਾਰ ਦੀ ਚਿਠੀ।
ਜੰਡਾਂ ਨਾਲ ਜੋ ਸੜ ਰਹੇ ਨੇ
ਇਹ ਮੇਰੀ ਸਰਕਾਰ ਦੀ ਚਿਠੀ।

ਲਛਮਣ ਸਿੰਘ ਹੈ ਨਾਮ ਓਸਦਾ
ਇਹ ਹੈ ਜਥੇਦਾਰ ਦੀ ਚਿਠੀ।
ਪ੍ਰੇਮ ਗਲੀ ਵਿਚ ਪੈਰ ਜਿਸ ਧਰਿਆ
ਇਹ ਹੈ ਸਚੇ ਯਾਰ ਦੀ ਚਿਠੀ।

ਖ਼ੂਨੀ ਹੋਲੀ ਖੇਡ ਰਹੇ ਜਿਥੇ
ਇਹ ਨਾਨਕ ਦਰਬਾਰ ਦੀ ਚਿਠੀ।
ਮਾਲੀ ਜਿਸ ਦੇ ਬਾਗ਼ ਦੇ ਟੁਰ ਗਏ
ਉਜੜੀ ਉਸ ਗੁਲਜ਼ਾਰ ਦੀ ਚਿਠੀ।

ਹਾਉਕੇ ਤੇ ਡਸਕੋਰੇ ਜਿਸ ਵਿਚ
ਇਹ ਹੈ ਚੰਨਣ ਹਾਰ ਦੀ ਚਿਠੀ।
ਛਡ ਕੇ ਸਭ ਨੂੰ ਚਲੇ ਗਏ ਨੇ
ਇਹ ਸਾਰੇ ਪ੍ਰਵਾਰ ਦੀ ਚਿਠੀ।

ਪੀਘ ਅਰਸ਼ ਤੋਂ ਟੁਟੀ ਜਿਸ ਦੀ
ਇਹ ਕਿਸੇ ਮੁਟਿਆਰ ਦੀ ਚਿਠੀ

ਰੁਸ ਗਏ ਜੋ ਧਿੰਗੋ ਜ਼ੋਰੀ
ਇਹ ਹੈ ਚਾ ਮਲ੍ਹਾਰ ਦੀ ਚਿਠੀ।

ਲਾਲ ਸਿਆਹੀ ਨਾਲ ਲਿਖੀ ਗਈ ਜੋ
ਇਹ ਮੇਰੇ ਸਰਦਾਰ ਦੀ ਚਿਠੀ।
ਕੋਈ ਜੀਵਨ ਸਾਂਝਾਂ ਤੋੜ ਗਿਆ ਏ
ਇਹ ਮੇਰੇ ਸੰਸਾਰ ਦੀ ਚਿਠੀ।



# ਨਾਮ-ਖੁਮਾਰੀ

ਜੇ ਮਿਲਣਾ ਹੈ ਰੱਬ ਨੂੰ, ਜਾਗੀਂ ਉਠ ਪ੍ਰਭਾਤ।
ਨਾਮ ਦਾਨ ਇਸ਼ਨਾਨ ਕਰ, ਹੋਰ ਨ ਕਰਨੀ ਬਾਤ।

੧ ਓ

ਧੰਨੇ ਵਾਂਗਰਾਂ ਰੱਬ ਨੂੰ, ਤੂੰ ਪੱਥਰਾਂ ਵਿਚੋਂ ਲੱਭ।
'ਨਾਮ ਖੁਮਾਰੀ ਨਾਨਕਾ, ਚੜ੍ਹੀ ਰਹੇ ਦਿਨ ਰਾਤ'।



# ਉਠ ਸਿੰਘਾ ਤਲਵਾਰ ਉਠਾ

ਮੰਜ਼ਲ ਤੇਰੀ ਦੂਰ ਸੁਣੀਦੀ    ਕਾਹਲੀ ਕਦਮ ਉਠ
ਸਮਾ ਬੀਤਦਾ ਜਾਂਦਾ ਐਵੇਂ    ਛੇਤੀ ਬਿਗਲ ਵਜ
ਗਿਦੜਾਂ ਵਾਲੀ ਝੁਲ ਲਾਹ ਕੇ    ਸ਼ੇਰਾਂ ਵਾਲਾ ਬਾਣਾ ਪ
ਦੂਰ ਦੇ ਪਾਂਦੀ ਪੰਧ ਮੁਕਾ    ਉਠ ਸਿੰਘਾਂ ਤਲਵਾਰ ਉਠ

—o—

ਤੈਨੂੰ ਅਣਖ ਪਈ ਵਾਜਾ ਮਾਰਦੀ    ਹੁਣ ਹੋਸ਼ ਚਿ ਅ
ਚਲ ਟੁਰ ਪੌ ਵਲ ਨਨਕਾਣੇ ਨੂੰ    ਚਲ ਜੋਤ ਜਗ
ਰਣਜੀਤ ਸਿੰਘ ਦੀ ਮੜ੍ਹੀ ਤੇ    ਕੋਈ ਫੁਲ ਚੜ੍ਹ
ਦੂਰ ਦੇ ਪਾਂਧੀ ਪੰਧ ਮੁਕਾ    ਉਠ ਸਿੰਘਾਂ ਤਲਵਾਰ ਉਠ

—o—

ਪਾਕਿਸਤਾਨ ਦੇ ਅੰਦਰ ਚਲ ਕੇ    ਕੋਈ ਨਵਾਂ ਈ ਦੌਰ ਚਲ
ਗਾਮੇ – ਮਾਝੇ ਰੁਲਦੂ ਨੂੰ    ਪਿਆਰ ਦਾ ਸਬਕ ਪੜ੍ਹ
ਤਲਵੰਡੀ ਦੀ ਜੂਹ ਵਿਚ ਜਾ ਕੇ    ਮੋਰਾਂ ਵਾਂਗੂ ਪੈਲਾਂ ਪ
ਦੂਰ ਦੇ ਪਾਂਧੀ ਪੰਧ ਮੁਕਾ    ਉਠ ਸਿੰਘਾਂ ਤਲਵਾਰ ਉਠ

—o—

# ਅਨੋਖਾ ਅਵਤਾਰ

ਨਾਨਕ ਜਿਹਾ ਜਗ ਤੇ
ਕੋਈ ਅਵਤਾਰ ਨਹੀਂ ਡਿਠਾ।
ਕਿਸੇ ਭੈਣ ਦੇ ਵੀਰ ਦਾ
ਏਡਾ ਪਿਆਰ ਨਹੀਂ ਡਿਠਾ।

ਪੰਧ ਚੀਰ ਕੇ ਦੂਰ ਤੋਂ ਆਵੇ
ਪੂਰਾ ਕਰੇ ਇਕਰਾਰ ਨਹੀਂ ਡਿਠਾ।
ਸੇਹਲੀਆਂ ਪਾ ਕੇ ਗਲ ਵਿਚ ਭੌਂਦਾ
ਯਾਰੋ ਕਿਸੇ ਦਾ ਯਾਰ ਨਹੀਂ ਡਿਠਾ।

ਜਿਸਦੇ ਖਾਰ ਵੀ ਲਗਨ ਵਾਂਗ ਫੁਲਾਂ ਦੇ
ਐਸਾ ਕੋਈ ਗੁਲਜ਼ਾਰ ਨਹੀਂ ਡਿਠਾ।
ਜਿਨੂੰ ਸਰਪ ਵੀ ਛਾਵਾਂ ਆਨ ੨ ਕਰਦੇ
ਐਸਾ ਕੋਈ ਦਾਤਾਰ ਨਹੀਂ ਡਿਠਾ।

ਪਥਰਾਂ ਨੂੰ ਜੋ ਮਮ ਬਣਾਵੇ
ਐਸਾ ਕੋਈ ਬਲਕਾਰ ਨਹੀਂ ਡਿਠਾ।
ਜਗਤ ਪੀੜਾ ਨੂੰ ਵੰਡਣ ਵਾਲਾ
ਐਸਾ ਕੋਈ ਗ਼ਮਖ਼ਾਰ ਨਹੀਂ ਡਿਠਾ।

ਬਿਨਾਂ ਕਮਾਨੋਂ ਫੌਜਾਂ ਸਾਂਭੇ
ਐਸਾ ਸਿਪਹਾਸਲਾਰ ਨਹੀਂ ਡਿਠਾ।
ਜਗ ਤੇ ਸਚੇ ਸੌਦੇ ਵਾਲਾ
ਹੁੰਦਾ ਕੋਈ ਬਿਉਪਾਰ ਨਹੀਂ ਡਿਠਾ।

ਚਪੂ ਬਿਨਾਂ ਜੋ ਪਾਰ ਲੰਘਾਵੇ
ਐਸਾ ਤਾਰਨਹਾਰ ਨਹੀਂ ਡਿਠਾ।
ਨਾਨਕ ਜਿਹਾ ਜਗ ਤੇ
ਕੋਈ ਅਵਤਾਰ ਨਹੀਂ ਡਿਠਾ।



# ਪਿਆਰ ਨਿਸ਼ਾਨੀ

ਟੁਟ ਜਾਨਗੀਆਂ ਦਿਲਦੀਆਂ ਆਸਾਂ,
ਤੈਥੋਂ ਕੀ ਮੈਂ ਮੰਗਾਂ।
ਤੂੰ ਵੀ ਦਿਲ ਪਰਚਾਵੇਂ ਸਖਣੇ,
ਕੁਝ ਕਹਿਣੋਂ ਮੈਂ ਵੀ ਸੰਗਾਂ।
ਸਾਂਭ ਰਖਾਂ ਗੀ ਦਿਲ ਦੇ ਅੰਦਰ,
ਦੇ ਜਾ ਪਿਆਰ ਨਿਸ਼ਾਨੀ।
ਨਾ ਬੇਦਰਦਾ ਕਰੀਂ ਵਧੀਕੀ,
ਵੇ ਮੈਂ ਅਜ ਚੜ੍ਹਾਈਆਂ ਵੰਗਾਂ।



# ਤ੍ਰਿਪਤਾ ਤੇ ਨਾਨਕ

[illegible] ਤ੍ਰਿਪਤਾ ਨਾਨਕ ਨੂੰ ਕਹਿਣ ਲਗੀ
ਪੁਤਰ ਨਾਨਕਾ ਮੈਨੂੰ ਭੁਲਾਇਆ ਨਾ ਕਰ।
[illegible] ਮੇਰਾ ਕਦੀਮਾਂ ਦਾ ਸਾਕ ਬਣਿਆ
ਪੈਰ ਬਾਹਰ ਦਲ੍ਹੀਜ ਤੋਂ ਚਾਇਆ ਨਾ ਕਰ।
[illegible]ਆਂ ਆਸਾਂ ਤੇ ਹਿਰਸਾਂ ਦੇ ਮਹੱਲ ਰਖੇ
ਬੁਢੇ ਬਾਪੂ ਨੂੰ ਇੰਝ ਸਤਾਇਆ ਨਾ ਕਰ
ਪੁਤਰ ਮਾਪਿਆਂ ਦੀ ਨੂਰੇ ਨਜ਼ਰ ਹੁੰਦੇ
ਪਰਖੇ ਹੋਇਆਂ ਨੂੰ ਹੋਰ ਅਜ਼ਮਾਇਆ ਨਾ ਕਰ
ਲੁਕਣ ਮੀਟੀਆਂ ਖੇਡ ਕੇ ਨਾਲ ਸਾਡੇ
ਸਾਨੂੰ ਵਿਚ ਭੁਲੇਖੇ ਦੇ ਪਾਇਆ ਨਾ ਕਰ।
ਕਾਹਨੂੰ ਖੇਤੀ ਉਜਾੜ ਕੇ ਘਰੀਂ ਔਨਾ ਏਂ
ਸਾਨੂੰ ਨਿਤ ਉਲਾਹਮੇ ਦਵਾਇਆ ਨਾ ਕਰ।

ਅਸੀਂ ਨਹੀਂ ਲੜਾਈਆਂ ਕਰਨ ਜੋਗੇ
ਤੂੰ ਕਿਸੇ ਦਾ ਕੁਝ ਗਵਾਇਆ ਨਾ ਕਰ।
ਨਾਲ ਹਮਜੋਲੀਆਂ ਹਸਿਆ ਖੇਡਿਆ ਕਰ
ਲੁਕ ਛਿਪ ਕੇ ਊਂਦੀਆਂ ਪਾਇਆ ਨਾ ਕਰ।
ਤੈਥੋਂ ਸਦਕੇ ਜਾਂ ਮੈਂ ਘੋਲ ਘਤੀ
ਛਾਂ ਸਪਾਂ ਦੇ ਕੋਲੋਂ ਕਰਾਇਆ ਨਾ ਕਰ।
ਓਥੇ ਸ਼ੇਰ ਬਘਿਆੜਾਂ ਦਾ ਡਰ ਹੁੰਦੈ
ਵਿਚ ਜੰਗਲਾਂ ਦੇ ਚਕਰ ਲਾਇਆ ਨਾ ਕਰ।



# ਸ਼ਹੀਦਾਂ ਨੂੰ ਸ਼ਰਧਾਂਜਲੀ

ਵਤਨ ਦੇ ਸ਼ਹੀਦਾਂ ਦੇ
ਹੁਣ ਦਰਸ ਕਰਾਏ ਜਾਣਗੇ।
ਲਾਜਪਤ ਦੀ ਪਤ ਦੇ
ਹੁਣ ਝੰਡੇ ਝੁਲਾਏ ਜਾਣਗੇ।
ਭਗਤ ਸਿੰਘ ਸ਼ਹੀਦ ਦੇ
ਨਗਮੇ ਸੁਣਾਏ ਜਾਣਗੇ।
ਰਾਜ ਗੁਰੂ-ਸੁਖਦੇਵ ਦੇ
ਫੋਟੋ ਵਿਖਾਏ ਜਾਣਗੇ।
ਸਤਿਲੁਜ ਦੇ ਕੰਢਿਆਂ ਤੇ
ਦੀਵੇ ਜਗਾਏ ਜਾਣਗੇ।
ਸ਼ਹੀਦਾਂ ਦੀ ਮੜ੍ਹੀ ਤੇ
ਹੁਣ ਮੇਲੇ ਲਗਾਏ ਜਾਣਗੇ।

—o—

# ਮੇਰਾ ਦਾਤਾਰ ਆਇਆ ਏ

ਕੇਸ ਗੜ੍ਹ ਦੀ ਧਰਤੀ ਤੇ
ਮੇਰਾ ਦਾਤਾਰ ਆਇਆ ਏ
ਨਾਨਕ ਗੋਬਿੰਦ ਦੇ ਰੂਪ ਵਿਚ
ਧਾਰ ਅਵਤਾਰ ਆਇਆ ਏ।
ਹਰੇਗਾ ਪੀੜਾ ਜਗਤ ਦੀ
ਦੁਖੀਆਂ ਨਾਲ ਕਰਨ ਪਿਆਰ ਆਇਆ ਏ।
ਜ਼ਬਰ ਨੂੰ ਕਰੇਗਾ ਜ਼ੇਰ ਵਿਚ
ਧਰਮ ਦਾ ਕਰਨ ਪ੍ਰਚਾਰ ਆਇਆ ਏ।
ਪਿਤਾ ਅਜੀਤ ਜੁਝਾਰ ਦਾ
ਪੰਥ ਦਾ ਜਥੇਦਾਰ ਆਇਆ ਏ।
ਵਾਲੀ ਏ ਮੀਰੀ ਪੀਰੀ ਦਾ
ਕੋਈ ਯੋਧਾ ਬਲਕਾਰ ਆਇਆ ਏ।
ਗਿਦੜਾਂ ਤੋਂ ਸ਼ੇਰ ਬਨਾਵਣ ਲਈ
ਹਥ ਵਿਚ ਲੈ ਤਲਵਾਰ ਆਇਆ ਏ।

ਭਾਰਤ ਲਈ ਫੁਲ ਗੁਲਾਬ ਦਾ
ਜ਼ਾਲਮਾਂ ਲਈ ਬਣ ਕੇ ਖਾਰ ਆਇਆ ਏ ।
ਸੋਂਹਦੀ ਏ ਕਲਗੀ ਸੀਸ ਤੇ
ਨੀਲੇ ਦਾ ਸ਼ਾਹ ਸਵਾਰ ਆਇਆ ਏ ।
ਢੁਟੀਆਂ ਨੂੰ ਗੰਢਣ ਵਾਸਤੇ
ਫ਼ੌਜਾਂ ਦਾ ਸਿਪਾਹ ਸਲਾਰ ਆਇਆ ਏ ।
ਦੁਨੀਆਂ ਭੁਲੇਖੇ ਖਾ ਰਹੀ
ਮੈਂ ਤਾਂ ਕਹਾਂਗਾ ਆਪ ਕਰਤਾਰ ਆਇਆ ਏ ।
ਕੇਸ ਗੜ੍ਹ ਦੀ ਧਰਤੀ ਤੇ
ਮੇਰਾ ਦਾਤਾਰ ਆਇਆ ਏ



## ਵੇਖਾਂ

ਕੇਸ ਗੜ੍ਹ ਦੀ ਧਰਤੀ ਅੰਦਰ
ਦਿਲ ਕਰਦੈ ਦਾਤਾਰ ਨੂੰ ਵੇਖਾਂ।
ਚਿੜੀਆਂ ਤੋਂ ਮੈਂ ਬਾਜ ਤੁੜਾਂਦੇ
ਨੀਲੇ ਸ਼ਾਹ ਸਵਾਰ ਨੂੰ ਵੇਖਾਂ।
ਯਾਰੜੇ ਦਾ ਸਾਨੂੰ ਸਥਰ ਚੰਗਾ
ਭਠ ਖੇੜਿਆਂ ਦੇ ਰਹਿਣਾ।
ਸੂਲ ਸੁਰਾਹੀ ਖੰਜਰ ਪਿਆਲਾ
ਐਸੇ ਮੈਂ ਦਿਲਦਾਰ ਨੂੰ ਵੇਖਾਂ।



# ਪ੍ਰੇਮ ਦੋਹਰੇ

ਦੋ ਕਬੂਤਰ ਉਡਦੇ ਜਾਵਨ
ਗਲ ਉਨ੍ਹਾਂ ਦੇ ਗਾਨੀ।
ਬੇਵਫਾਈਆਂ ਕਰ ਗਿਉਂ ਸਜਨਾ
ਕੀ ਦਿਲ ਵਿਚ ਠਾਨੀ।

—o—

ਬਾਗ਼ਾਂ ਦੇ ਵਿਚ ਜਾ ਕੇ
ਅਸਾਂ ਫੁਲ ਲਏ ਤਰੋੜ।
ਤੁਸੀਂ ਆਪ ਮੁਹਬਤਾਂ ਲਾ ਕੇ
ਆਪੇ ਗਏ ਵਿਛੋੜ।

—o—

ਮੰਦਰ ਜਾਂਦੀਏ ਮੂਰਤੇ
ਨਾ ਮਥੇ ਲਾਈਂ ਸੰਧੂਰ।
ਵੇਖੀਂ ਨਜ਼ਰਾਂ ਲਗ ਨਾ ਜਾਵਣ
ਤੂੰ ਅਰਸ਼ਾਂ ਦੀ ਹੂਰ।

ਤੇਰੀ ਧੌਣ ਕਬੂਤਰੀ ਵਾਗਰਾਂ
ਤੇਰੀ ਮੋਰਾਂ ਵਾਲੀ ਟੋਰ।
ਤੇਰੇ ਪੂਜਾ ਪਾਠ ਕਬੂਲ ਨਹੀਂ
ਤੂੰ ਦਿਲ ਮੇਰੇ ਦੀ ਚੋਰ।

—o—

ਨਦੀ ਕਿਨਾਰੇ ਬੇਰੀਆਂ
ਝੜ ਝੜ ਪੈਂਦਾ ਬੂਰ।
ਵਿਚ ਖੇਤਾਂ ਤੁਸੀਂ ਨੇੜੇ ਵਸਦੇ
ਦਿਲ ਤੋਂ ਰਖਿਆ ਦੂਰ।

—o—

ਸ਼ੀਸ਼ੀ ਭਰੀ ਗੁਲਾਬ ਦੀ
ਰਖੀ ਪਲੰਘ ਦੇ ਪਾਸ।
ਰਾਤ ਪਈ ਤੇ ਆਏ ਨਾ
ਮੇਰੀ ਟੁਟੀ ਦਿਲ ਦੀ ਆਸ।

—o—

ਤੇਰੀਆਂ ਅਖਾਂ ਰੰਗ ਵਟਾ ਲਿਆ
ਤੇਰੀ ਹੋਰ ਹੋਈ ਰਫਤਾਰ।
ਤੂੰ ਪਥਰ ਦਿਲ ਨਾ ਜਾਗਿਆ
ਸੁਣ ਚੂੜੇ ਦੀ ਛਣਕਾਰ।

—o—

# ਪ੍ਰਵਾਨੇ

ਮੈਖਾਨੇ ਵਿਚ ਸਾਕੀ ਬੈਠਾ
ਸਾਕੀ ਕੋਲ ਪੈਮਾਨੇ ।
ਹਥ ਵਿਚ ਦੇਖ ਜਾਮ ਛਲਕਦੇ
ਆ ਗਏ ਕਈ ਦੀਵਾਨੇ ।
ਪ੍ਰੀਤ ਦੀ ਰੀਤ ਨਿਆਰੀ ਲੋਕੋ
ਵੇਖ ਲਿਆ ਨਿਹੁ ਲਾ ਕੇ ।
ਸ਼ਮ੍ਹਾਂ ਬਲਦੀ ਵੇਖ ਕੇ
ਮੁੜਦੇ ਨਹੀਂ ਪ੍ਰਵਾਨੇ ।



# ਪਾਕਿਸਤਾਨ ਦਾ ਤਖਤਾ ਉਲਟਾ ਦਿਆਂਗੇ

ਹਥੋਂ ਨਹੀਂ ਕਸ਼ਮੀਰ ਨੂੰ ਜਾਣ ਦੇਣਾ
ਅਸੀਂ ਜਾਨਾਂ ਵੀ ਘੋਲ ਘੁਮਾ ਦਿਆਂਗੇ।
ਸਾਡੇ ਕੋਲ ਨੇ ਬੰਬ ਤੇ ਟੈਂਕ ਤੋਪਾਂ
ਪਾਕਿਸਤਾਨ ਦੀ ਢਿਬਰੀ ਭੁਆ ਦਿਆਂਗੇ।
ਲਿਆਕਤ ਅਲੀ ਦੀ ਲਿਆਕਤ ਵੀ ਵੇਖ ਲਈਏ
ਲਾਇਕ ਅਲੀ ਨੂੰ ਲਾਇਕ ਬਣਾ ਦਿਆਂਗੇ।
ਭਾਰਤ ਵਲ ਨਾ ਤਕੇਗਾ ਨਜ਼ਰ ਭਰ ਕੇ
ਐਸਾ ਰਾਹ ਸਿਧੇ ਏਹਨੂੰ ਪਾ ਦਿਆਂਗੇ।

ਪਾਕਿਸਤਾਨ ਦਾ ਕੱਖ ਨਹੀਂ ਰਹਿਣ ਦੇਣਾ
ਸਭ ਕੁਝ ਆਪਣਾ ਭਾਵੇਂ ਗੁਆ ਦਿਆਂਗੇ।
ਸਾਡੀ ਅਣਖ ਵੰਗਾਰਦੀ ਪਈ ਸਾਨੂੰ
ਇਕ ਵਾਰ ਤੇ ਚਨੇ ਚਬਾ ਦਿਆਂਗੇ।
ਛੇਤੀ ਬੋਰੀਆ ਬਿਸਤਰਾ ਗੋਲ ਕਰਕੇ
ਏਹਨੂੰ ਸਿਧਾ ਹੀ ਅਰਬ ਪਹੁੰਚਾ ਦਿਆਂਗੇ।

ਏਹਦੀ ਇੱਟ ਦਾ ਪਥਰ ਜਵਾਬ ਦੇਣਾ
ਏਹਨੂੰ ਨਾਨੀ ਹੁਣ ਯਾਦ ਕਰਾ ਦਿਆਂਗੇ।

ਮੋਤੀ ਲਾਲ ਦੇ ਸੁਚੇ ਜਵਾਹਰ ਜੀ ਦੀ
ਇਕ ਵਾਰ ਤੇ ਗੁਡੀ ਚੜ੍ਹਾ ਦਿਆਂਗੇ।
ਹੋਇਆ ਭਾਰਤ ਦੇ ਵਿਚ ਅਸ਼ੋਕ ਪੈਦਾ
ਏਸ ਗੱਲ ਨੂੰ ਹੁਣ ਦੁਹਰਾ ਦਿਆਂਗੇ।
ਏਹਦੇ ਜੰਗ ਵਾਲੇ ਨਸ਼ੇ ਲਹਿ ਜਾਵਨ
ਏਹਨੂੰ ਸਦਾ ਦੀ ਨੀਂਦ ਸੁਆ ਦਿਆਂਗੇ।
ਵਟੇ ਮੁਕਾ ਤੇ ਮਾਰਨ ਘਸੁੰਨ ਦਬਕੇ
ਪਹਿਰਾ ਜਬਰ ਸਰਹੱਦ ਤੇ ਲਾ ਦਿਆਂਗੇ।

ਕੂੰਜਾਂ ਵਾਂਗ ਅਸਮਾਨ ਤੇ ਫਿਰਨ ਭੌਂਦੇ
ਐਸਾ ਜਹਾਜ਼ਾਂ ਦਾ ਜਾਲ ਵਿਛਾ ਦਿਆਂਗੇ।
ਬੱਧਾ ਏਸ ਨਿਸ਼ਾਨਾ ਬੰਦੂਕ ਦਾ ਜੇ
ਅਸੀਂ ਜਹਾਜ਼ਾਂ ਦਾ ਜਾਲ ਵਿਛਾ ਦਿਆਂਗੇ।
ਬੂਹੇ ਹੀਰ ਦੇ ਭਨ ਕੇ ਕਾਸਿਆਂ ਨੂੰ
ਇਕ ਵਾਰ ਤੇ ਅਲਖ ਜਗਾ ਦਿਆਂਗੇ।
ਏਥੇ ਕਈ ਪ੍ਰਤਾਪ ਹੁਣ ਹੋਏ ਪੈਦਾ
ਪਾਕਿਸਤਾਨ ਦਾ ਤਖਤਾ ਉਲਟਾ ਦਿਆਂਗੇ।

—o—

# ਕੁਦਰਤ ਦੇ ਆਸਾਰ

ਸੁਤੀ ਪਈ ਦਾ ਸੇਜ ਤੇ,
ਮੇਰਾ ਚੂੜਾ ਛਣਕੇ ।
ਯਾਦ ਉਹਦੀ ਹਨ ਬਣ ਗਏ,
ਮੇਰੇ ਗਲ ਦੇ ਮਣਕੇ ।
ਤਕਦੀਰ ਪੁਠੱੀ ਪਈ ਜਾਪਦੀ,
ਹੈ ਕੁਦਰਤ ਦਸੇ,
ਕਈ ਦਿਨਾਂ ਤੋਂ ਵੇਖ ਰਹੀ,
ਮੇਰਾ ਮੱਥਾ ਠਣਕੇ ।



# ਮਿਤਰ ਦੀ ਯਾਦ

ਮੈਂ ਸੁਨਿਐ ਕਿਸੇ ਤੋਂ
ਰਛਪਾਲ ਪਿਆਰਾ ਟੁਰ ਗਿਆ।
ਨਹੀਂ ਨਹੀਂ ਨੈਣਾਂ ਦਾ
ਕੁਤਬ ਮੁਨਾਰਾ ਟੁਰ ਗਿਆ।
ਸੁਨਿਆ ਕਿਸੇ ਹੀਰ ਦਾ
ਤਖਤ ਹਜ਼ਾਰਾ ਟੁਰ ਗਿਆ।
ਨਹੀਂ ਨਹੀਂ ਕਿਸੇ ਬੀਬਾ ਦਾ
ਬਾਬਲ ਵਿਚਾਰਾ ਟੁਰ ਗਿਆ।
ਡਾਕਟਰ ਦੀਵਾਨ ਸਿੰਘ ਦਾ
ਰੋਸ਼ਨ ਸਤਾਰਾ ਟੁਰ ਗਿਆ।
ਨਹੀਂ ਨਹੀਂ ਬੁਢੇ ਬਾਪੂ ਦਾ
ਇਕ ਸਹਾਰਾ ਟੁਰ ਗਿਆ।

ਕਿਸੇ ਅਲੱੜ ਜਹੀ ਮੁਟਿਆਰ ਦਾ
ਇਸ਼ਾਰਾ ਟੁਰ ਗਿਆ।
ਨਹੀਂ ਨਹੀਂ ਬਿਲੋ ਦਾ
ਵੀਰ ਪਿਆਰਾ ਟੁਰ ਗਿਆ।
ਹਰਵੰਤ ਵੀ ਹਾੜੇ ਘਤਦਾ
ਵੀਰ ਸ਼ੰਗਾਰਾ ਟੁਰ ਗਿਆ।
ਵੇਲਾ ਨਹੀਂ ਸੀ ਜਾਣ ਦਾ
ਕੋਈ ਲਾ ਕੇ ਲਾਰਾ ਟੁਰ ਗਿਆ।



# ਓਹਦੀ ਯਾਦ

ਰੋ ਰੋ ਅੱਖਾਂ ਸੁਜੀਆਂ
ਓਹਦੀ ਯਾਦ ਦੇ ਅੰਦਰ।
ਕੋਈ ਤੜਪ ਨਹੀਂ ਜਾਪਦੀ
ਮੇਰੀ ਫਰਯਾਦ ਦੇ ਅੰਦਰ।
ਮੇਰਾ ਜੀਵਨ ਸੁਫਨਾ ਹੋ ਰਿਹਾ
ਮੈਂ ਮੌਤ ਕਿਨਾਰੇ।
ਤਰਸ ਨਹੀਂ ਔਂਦਾ ਜਾਪਦਾ
ਉਸ ਜਲੱਾਦ ਦੇ ਅੰਦਰ।



# ਗ਼ਰੀਬ ਦਾ ਜੀਵਨ

ਗਰੀਬ ਦਾ ਜੀਵਨ ਸੁਨਾਵਾਂ ਮੈਂ ਕੀ।
ਝੁਝੀ ਹੋਈ ਅੱਗ ਨੂੰ ਬੁਝਾਵਾਂ ਮੈਂ ਕੀ।
ਪੱਥਰ ਨੂੰ ਸੀਨੇ ਟਿਕਾਣਾ ਪਵੇਗਾ।
ਤੇ ਗਰੀਬ ਦਾ ਹਾਲ ਸੁਨਾਣਾ ਪਵੇਗਾ।
ਗਰੀਬ ਦਾ ਜੀਵਨ ਮੈਂ ਬੋਲ ਨਾ ਸਕਾਂ।
ਸੌਦਾ ਇਹ ਮਹਿੰਗਾ ਮੈਂ ਤੋਲ ਨਾ ਸਕਾਂ।
ਏਹਦੇ ਦੁਖ ਤੇ ਦਰਦ ਹੁਣ ਫੋਲਾਂਗਾ ਮੈਂ।
ਢੱਠੀ ਹੋਈ ਕੁਲੀ ਨੂੰ ਖੋਲ੍ਹਾਂਗਾ ਮੈਂ।
ਕੋਈ ਜੁਲੀ ਪੁਰਾਣੀ, ਕੋਈ ਭਾਂਡੇ ਨੇ ਭੱਜੇ।
ਕੁਨਾਲੀ ਏ ਮੂਧੀ ਤੇ ਕੁਜੇ ਨੇ ਕੱਜੇ।
ਚੁਲ੍ਹਾ ਤੇ ਚੌਂਕਾ ਇਕ ਆਲਾ ਵੀ ਹੈ!
ਧੂੜ ਤੇ ਧਪਾ ਨਾਲੇ ਜਾਲਾ ਵੀ ਹੈ।
ਟੁਟੀ ਹੋਈ ਰੰਬੀ ਤੇ ਰੱਸਾ ਵੀ ਡਿੱਠਾ।
ਚਾਦਰ ਪੁਰਾਣੀ ਇਕ ਲੱਸਾ ਵੀ ਡਿੱਠਾ।

ਖੁਥੀ ਖਥੀ ਇਕ ਤਾਣੀ ਵੀ ਹੈ ਸੀ।
ਗ਼ਰੀਬ ਦੇ ਮਹਿਲਾਂ ਵਿਚ ਰਾਣੀ ਵੀ ਹੈ ਸੀ।
ਰਾਣੀ ਦੇ ਕੁਛੱੜ ਇਕ ਲਾਲ ਵੀ ਤਕਿਆ।
ਗੋਦੜੀ ਵਿਚ ਰੁਲਦਾ ਬਾਲ ਵੀ ਤਕਿਆ।
ਖ਼ੁਦਾ ਦੀਆਂ ਖੇਡਾਂ ਹੋਰ ਮੈਂ ਤਕੀਆਂ।
ਜੀਉਂਦੀਆਂ ਰੂਹਾਂ ਗੋਰ ਮੈਂ ਤਕੀਆਂ।
ਸਿਆਲ ਦੀ ਰੁਤ ਤੇ ਭੁਖੇ ਨੇ ਭਾਣੇ।
ਰੋਟੀ ਨਹੀਂ ਪੱਕੀ ਭੁਨਾਏ ਨੇ ਦਾਣੇ।
ਬਾਲ ਕੇ ਅੱਗ ਉਤੇ ਪਾਣੀ ਚਾ ਧਰਿਆ।
ਕਾਕੇ ਨੇ ਪੁਛਿਆ ਦੁਧ ਨਹੀਂ ਕੜ੍ਹਿਆ।
ਤੂੰ ਸੌਂ ਜਾ ਕਾਕਾ ਜਾਗਾਵਾਂਗੀ ਮੈਂ।
ਹੋਵੇਗਾ ਠੰਡਾ ਪਿਆਵਾਂਗੀ ਮੈਂ।
ਸੁਤੇ ਨੂੰ ਕਿਸੇ ਜਗਾਇਆ ਈ ਨਾ।
ਕਿਸਮਤ ਦੇ ਮਾਰੇ ਨੂੰ ਪਿਆਇਆ ਈ ਨਾ।
ਅਮੀਰਾਂ ਦੀ ਦੁਨੀਆਂ ਸਵਾਲੀ ਮੈਂ ਡਿਠੀ।
ਗ਼ਰੀਬਾਂ ਦੀ ਦੁਨੀਆਂ ਨਿਰਾਲੀ ਮੈਂ ਡਿਠੀ।
'ਤ੍ਰਲੋਕ' ਹੁਣ ਕਵਿਤਾ ਮੁਕਾਦੇ ਤੂੰ ਛੇਤੀ।
ਰੱਬਾ ਗਰੀਬੀ ਹਟਾ ਦੇ ਤੂੰ ਛੇਤੀ।



## ਟਪੇ

ਮੀਂਹ ਵਸੇ ਅੰਗਿਆਰਾਂ ਤੇ
ਤੁਸੀਂ ਸਾਨੂੰ ਨਹੀਂ ਮਿਲਦੇ
ਕੀਤੇ ਇਕਰਾਰਾਂ ਤੇ।

—o—

ਸਿਰ ਤੇ ਲਾਲ ਦੁਪੱਟਾ ਏ
ਤੇਰੇ ਝੂਠੇ ਇਕਰਾਰਾ ਤੋਂ।
ਦਿਲ ਹੋ ਗਿਆ ਖੱਟਾ ਏ।

—o—

ਸੌਦਾ ਤਕੜੀ ਤੇ ਤੋਲਿਆ ਕਰੋ
ਵਾਸਤਾ ਜੇ ਰੱਬ ਦਾ ਚੰਨਾਂ
ਕਦੇ ਹਸ ਕੇ ਬੋਲਿਆ ਕਰੋ।

—o—

ਠੋਡੀ ਤੇ ਤਿਲ ਮਾਹੀਆ
ਕੀਤੇ ਇਕਰਾਰਾਂ ਤੇ
ਕਦੇ ਤੇ ਮਿਲ ਮਾਹੀਆ।

ਪਾਣੀ ਨਲਕੇ ਤੋ ਭਰਨੀ ਆਂ
ਦੁਖ ਪ੍ਰਦੇਸਾਂ ਦੇ ਚੰਨਾਂ
ਪਈ ਹੱਸ ਹੱਸ ਜਰਨੀ ਆਂ।

—o—

ਕਿਲਕ ਦਾ ਕਾਨਾ ਏ
ਵੇ ਓਹ ਤੇਰੀ ਕੀ ਲਗਦੀ
ਜਿਹਨੂੰ ਸੈਲ ਕਰਾਨਾਂ ਏ।

—o—

ਚਾਹ ਕਪ ਵਿਚ ਪਾਨੀ ਆਂ
ਨਾਲੇ ਤੈਨੂੰ ਯਾਦ ਕਰਾਂ
ਨਾਲੇ ਹੰਝੂ ਵਗਾਨੀ ਆਂ।

—o—

ਸਾਈਕਲ ਨੂੰ ਟਲੀ ਆ
ਏਨਾ ਤੇ ਦਸ ਮਾਹੀਆ
ਜੂਹ ਕਿਹੜੀ ਮਲੀ ਆ।

—o—

ਮੁੰਦਰੀ ਨੂੰ ਥੇਵਾ ਏ
ਹੁਸਨ ਜਵਾਨੀ ਚੰਨਾ
ਕੋਈ ਦਿਨ ਦਾ ਮੇਲਾ ਏ।

—o—

ਨਿੰਬੂਆਂ ਦਾ ਰਸ ਮਾਹੀਆ
ਪ੍ਰਦੇਸ ਨਾ ਜਾਵੀਂ ਚੰਨਾਂ।
ਸਾਡੇ ਨੈਣਾਂ 'ਚ ਵਸ ਮਾਹੀਆ।

—o—

ਮਕੀ ਦੇ ਭੁਨਾਏ ਦਾਣੇ
ਜਿਉਂਦਿਆਂ ਤੇ ਨਹੀਂ ਭੁਲਦੇ
ਮੋਇਆਂ ਪਿਛੋਂ ਰੱਬ ਜਾਣੇ।

—o—

ਕਿਲੀ ਨਾਲ ਰਸੀ ਆ
ਮਾਂ ਦੇ ਲਾਡਲਿਆ
ਕੋਈ ਗਲ ਨਾਂ ਦਸੀ ਆ।

—o—

ਪਾਣੀ ਨੂੰ ਬੂਰ ਪਿਆ
ਨਾ ਰੋ ਝਲਿਆ ਦਿਲਾ
ਮਾਹੀ ਤੇਰਾ ਦੂਰ ਗਿਆ।

—o—

ਕਿਲਕ ਦੀ ਕਾਨੀ ਏ
ਤੇਰੇ ਕੋਲ ਚੰਨ ਮਾਹੀਆ
ਸਾਡੀ ਮੁੰਦਰੀ ਨਿਸ਼ਾਨੀ ਏ।

—o—

ਸੜਕਾਂ ਤੇ ਰੋੜੀ ਆ
ਨਾਲੇ ਸਾਡੀ ਵੰਗ ਤੋੜੀ
ਨਾਲੇ ਉਂਗਲ ਮਰੋੜੀ ਆ ।

—o—

ਸੌਦਾ ਤਕੜੀ ਤੇ ਤੋਲਿਆ ਕਰੋ
ਚੁਪ ਕੀਤੇ ਲੰਘ ਜਾਂਦੇ ਓ
ਕਦੇ ਹਸ ਕੇ ਵੀ ਬੋਲਿਆ ਕਰੋ ।

—o—

ਗਡੀਆਂ ਦਾ ਕਾਲਾ ਧੂੰ
ਉਤੇ ਸਚਾ ਰੱਬ ਵਸਦਾ
ਦਿਲ ਵਿਚ ਵਸਨੈ ਤੂੰ ।

—o—



# ਕਾਕੇ ਦੀ ਭਾਬੋ

ਕਾਕੇ ਦੀ ਭਾਬੋ ਤਾਈਂ, ਕਿਹਾ ਮੈਂ ਇਕ ਵਾਰ।
ਡਾਢੀ ਲਗੀ ਭੁਖ ਏ, ਭੋਜਨ ਕਰੀਂ ਤਿਆਰ।
ਹਲਵਾ ਬਨਸੀ ਖੰਡ ਦਾ, ਨਾਲ ਬਨਾਈਂ ਖੀਰ।
ਚਟਣੀ ਧਨੀਆਂ ਪੂਦਨਾਂ, ਪਿਆਜ਼ ਟਮਾਟਰ ਚੀਰ।
ਭੱਲੇ ਅਤੇ ਪਕੌੜੀਆਂ, ਲਈਂ ਰਾਇਤਾ ਪਾ।
ਪੂੜੀ ਛੇਤੀ ਤਲ ਲਈਂ, ਆਲੂ ਲਈਂ ਬਣਾ।
ਪਾਪੜ ਵੜੀਆਂ ਫਿਰਨੀਆਂ, ਮਿੱਠਾ ਤੇ ਨਮਕੀਨ।
ਕਸਰ ਨਹੀਂ ਅਜ ਰਖਣੀ, ਮੰਨੀ ਮੇਰੀ ਈਨ।
ਬਿਸਕੁਟ ਅੰਡੇ ਕੇਕ ਵੀ, ਨਾਲੇ ਹੋਸੀ ਚਾਹ।
ਕਹਿੰਦੀ ਅਗੋਂ ਕੜਕ ਕੇ, ਸਿਰ ਨਾ ਪਿਆ ਖਪਾ।
ਪੱਲੇ ਤਾਂ ਪੈਸਾ ਨਹੀਂ ਦਿਲ ਨੂੰ ਲਏ ਪਰਚਾ।
ਮਨ ਦੇ ਲਡੂ ਭੋਰ ਲੈ, ਵੈਸੇ ਬਨੂੰ ਸੁਆਹ।
ਜੀਜਾ ਮੇਰਾ ਆਵਸੀ, ਭੈਣ ਆਵਸੀ ਨਾਲ।
ਉਸੇ ਦਿਨ ਬਨਾਵਸਾਂ, ਸਾਰਾ ਹੀ ਤਰ ਮਾਲ।
ਸਾਕ ਪਿਆਰੇ ਪੇਕਿਆਂ, ਖਾਤਰ ਕਰੇ ਜ਼ਰੂਰ।
'ਤ੍ਰਿਲੋਕ' ਜੇ ਰੋਟੀ ਮੰਗੀਏ, ਅਗੋਂ ਦੇਵੇ ਘੂਰ।

# ਕਾਕਾ ਪੰਮੀ

ਤੂੰ ਫੁਲ ਹੈਂ ਮੇਰੇ ਬਾਗ਼ ਦਾ ਤੈਨੂੰ ਰੱਬ ਦੀਆਂ ਰਖਾਂ।
ਤੂੰ ਮਖਣੀ ਵਲ ਦੇ ਕੀਲਿਆ ਦਿਲ ਮੇਰਾ ਤੇ ਅੱਖਾਂ।



ਸਾਡੇ ਘਰ ਵਿਚ ਕਾਕਾ ਹੋਇਆ
ਨਾਂ ਓਸ ਦਾ ਪੰਮੀ।
ਕਦ ਸਿੰਘ ਤੋਂ ਵਧ ਸੀ ਮੋਟਾ
ਜਿਉਂ ਸੋਨੇ ਦੀ ਸੰਮੀ।

ਰੰਗ ਛਬੀਲਾ ਨੈਣ ਰੰਗੀਲਾ
ਇਹ ਕਾਕਾ ਮਨ ਮੋਹਣਾ।
ਚੰਨ ਵੀ ਏਹਨੂੰ ਅੱਖੀਆਂ ਮਾਰੇ
ਯੂਸਫ ਨਾਲੋਂ ਸੋਹਣਾ।

ਕੋਈ ਬੁਲਾਵੇ ਨੀ ਪੰਮੀਏ
ਕੋਈ ਆਖਦਾ ਰਾਜਾ।

ਕੋਈ ਵਜਾਵੇ ਬੰਸਰੀ
ਤੇ ਕੋਈ ਵਜਾਵੇ ਵਾਜਾ ।

ਨੌ ਨਿਹਾਲ ਨਾਲ ਯਾਰੀ ਏਹਦੀ
ਗੁਲੂ ਕੋਸ਼ ਹੀ ਖਾਵੇ ;
ਨਿਕਾ ਹੈ ਪਰ ਵਡਿਆਂ ਨਾਲੋਂ
ਅੜੀਆਂ ਕਰ ਸਤਾਵੇ ।

ਮਾਂ ਇਹਦੀ ਜੋ ਖਾਵੇ ਪੀਵੇ
ਓਹਦਾ ਢੋਲ ਵਜਾਵੇ ।
ਲੋਕ ਤੇ ਤਾਰੇ ਰਾਤੀ ਵੇਖਣ
ਸਾਨੂੰ ਦਿਨੇ ਵਿਖਾਵੇ ।

ਭਾਬੋ ਲਾਡ ਲਡਾਕੇ ਏਹਨੂੰ
ਸਿਰ ਤੇ ਪਈ ਚੜ੍ਹਾਵੇ ।
ਕੁਝ ਡੈਡੀ ਜੀ ਚੋੜ ਹੈ ਕੀਤਾ
ਸਭ ਦਾ ਸਿਰ ਖਪਾਵੇ ।

ਦਾਰ ਜੀ ਦੀ ਗਲ ਨਾ ਪੁਛੋ
ਓਹ ਵਖਰਾ ਸਬਕ ਪੜ੍ਹਾਵੇ ।
ਕੰਨ ਵਿਚ ਕੋਈ ਫੂਕ ਮਾਰ ਕੇ
ਹਸਦੇ ਤਾਈਂ ਰੁਆਵੇ ।

ਭਜਨ ਵਿਚਾਰਾ ਆਲਾ ਭੋਲਾ
ਉਂਞ ਤਾਂ ਕੁਝ ਨਾ ਆਖੇ।
ਹੌਲੀ ਹੌਲੀ ਚੂੰਡੀਆਂ ਵਢੇ
ਹੱਥ ਨਾ ਅਪੜੇ ਦਾਖੇ।

ਵਾਹ ਨੀ ਮੇਰੀਏ ਪੰਮੀਏ
ਤੂੰ ਵਾਹਵਾ ਰੌਣਕ ਲਾਈ।
ਆਖੇ ਲਗ ਕੇ ਪਿਓ ਤੇਰੇ ਦੇ
ਕਵਿਤਾ ਚਾ ਬਣਾਈ।



# ਪਾਣੀ ਦਾ ਹੜ੍ਹ

ਖਬਰ ਮਿਲੀ ਪੰਜਾਬ ਤੋਂ,
ਕਿ ਹੜ੍ਹ ਹੈ ਆਇਆ।
ਇਧਰ ਜਮਨਾ ਮਈਆ ਨੇ,
ਹੈ ਸ਼ੋਰ ਮਚਾਇਆ।
ਕਲਕਤਾ ਕੂਕਾਂ ਦੇ ਰਿਹਾ,
ਤੇ ਬੰਗਾਲ ਕੰਬਾਇਆ।
ਵਾਹ ਓਏ ਰੱਬਾ ਮੇਰਿਆ,
ਤੂੰ ਇਹ ਕੀ ਬਣਾਇਆ।

ਭੁਲ ਗਿਆ ਸੰਤਾਲੀਆ,
ਤੈਨੂੰ ਤਰਸ ਨਾ ਆਇਆ।

ਚੰਗਾ ਸਾਡੇ ਉਤੇ,
ਹੈ ਤੂੰ ਰੋਹਬ ਜਮਾਇਆ।

ਹਿਲ ਗਿਆ ਏਂ ਰੋਜ਼ ਦਿਹਾੜੀ,
ਤੇਰਾ ਪੈ ਗਿਆ ਸਾਇਆ।

ਤੂੰ ਦਾਤਾ ਦਾਤਾਰ ਹੈਂ ਕਾਹਦਾ,
ਜਿਸ ਕੋਠਾ ਕੁਲਾਂ ਢਾਇਆ।

ਕੀ ਕਰੀਏ ਹੁਣ ਜਾਈਏ ਕਿਥੇ,
ਤੂੰ ਹੈ ਬੜਾ ਸਤਾਇਆ।

ਏਨੀ ਗਲ ਤੇ ਦਸ ਦੇ ਰੱਬਾ,
ਤੇਰਾ ਕੀ ਗਵਾਇਆ।

ਸਾਲ ਸਾਲ ਇਮਤਿਹਾਨ ਲੈਣੈ,
ਅਗੇ ਨਹੀਂ ਅਜ਼ਮਾਇਆ।

ਉਜੜ ਗਿਆਂ ਨੂੰ ਪਿਆ ਉਜਾੜੇਂ,
ਚੰਗਾ ਤੂੰ ਵਸਾਇਆ।

ਇਸ ਦੁਨੀਆਂ ਤੋਂ ਐਵੇਂ ਚਲੇ,
ਨਾ ਪੀਤਾ ਕੁਝ ਖਾਇਆ।

ਕਿਤੇ ਝੂਟਾ ਦੇ ਭੂਚਾਲ ਦਾ,
ਕਿਤੇ ਬੰਬਾਂ ਨਾਲ ਡਰਾਇਆ।

ਜੇ ਨਹੀਂ ਦੁਨੀਆਂ ਭਾਂਵਦੀ,
ਕਰਦੇ ਸਫਨ ਸਫਾਇਆ।

ਰੋਜ਼ ਰੋਜ਼ ਦੇ ਦੁਖਾਂ ਦਾ,
ਕੀ ਪੀਹਨ ਤੂੰ ਪਾਇਆ!



# ਕਿਸੇ ਭੀ ਨਹੀਂ

ਮਨਾਂ ਮੂਰਖਾ ਕੁਝ ਰਿਚਾਰ ਤੇ ਕਰ,
ਤੈਨੂੰ ਪਾਰ ਲੰਘਾਵਨਾ ਕਿਸੇ ਭੀ ਨਹੀਂ।

ਖਾਤਰ ਜਿਨਾਂ ਦੀ ਪਾਪ ਅਪਰਾਧ ਕਰਨੈ,
ਤੇਰਾ ਦਰਦ ਵੰਡਾਵਨਾ ਕਿਸੇ ਭੀ ਨਹੀਂ।

ਗੋਤੇ ਦੇਣ ਏ ਸ਼ਹੁ ਵਿਚਕਾਰ ਜਾ ਕੇ,
ਤੈਨੂੰ ਬੇੜੀ ਚੜ੍ਹਾਵਨਾ ਕਿਸੇ ਵੀ ਨਹੀਂ।

ਧੀਆਂ ਪੁਤ ਤੇ ਘਰ ਦੀ ਨਾਰ ਤੇਰੀ,
ਵੇਖੀਂ ਤੈਨੂੰ ਬੁਲਾਵਨਾ ਕਿਸੇ ਵੀ ਨਹੀਂ।

ਤੂੰ ਅਜ ਦੁਧ ਦੇ ਭਰ ਕੇ ਦੇਂ ਛੰਨੇ,
ਤੈਨੂੰ ਪਾਣੀ ਪਲਾਵਣਾ ਕਿਸੇ ਭੀ ਨਹੀਂ ।
ਤੂੰ ਤੇ ਸਾਰਿਆਂ ਦੇ ਰੋਸੇ ਮੰਨਦਾ ਏਂ,
ਤੂੰ ਰੁਸੇਂ ਮਨਾਵਣਾ ਕਿਸੇ ਵੀ ਨਹੀਂ ।
ਤੂੰ ਜਿਨ੍ਹਾਂ ਦੇ ਲਾਡ ਤੇ ਚੋਜ ਤਕਨੈਂ
ਤੇਰੇ ਦਰਸ਼ਨ ਨੂੰ ਪਾਵਣਾ ਕਿਸੇ ਭੀ ਨਹੀਂ ।
ਜਦੋਂ ਭੌਰ ਉਡਾਰੀਆਂ ਮਾਰ ਗਿਆ,
ਇਕ ਮਿੰਟ ਅਟਕਾਵਣਾ ਕਿਸੇ ਭੀ ਨਹੀਂ ।



# ਤਿਲੇ ਵਾਲੀ ਸਾੜ੍ਹੀ

ਤਿਲੇ ਵਾਲੀ ਸਾੜ੍ਹੀ ਤਕ ਕੇ,
ਤਾਰੇ ਟੁਟੇ ਅਸਮਾਨਾਂ ਤੋਂ ।
ਜਾਂ ਫਿਰ ਆ ਕੇ ਪੁਛ ਲੈ ਚੰਨਾਂ,
ਦਿਲ ਦੇ ਖ਼ਾਸ ਅਰਮਾਨਾਂ ਤੋਂ ।
ਕਾਲੇ ਤੇਰੇ ਬਲੌਜ਼ ਦੇ ਉਤੇ,
ਸਤਾਰੇ ਝਿਲ ਮਿਲ ਕਰਦੇ ਨੇ ।
ਹੋਰ ਹੁਸੀਨਾ ਕੋਈ ਨਾ ਤਕੀ,
ਵਧ ਕੇ ਤੇਰਿਆਂ ਸ਼ਾਨਾਂ ਤੋਂ ।



# ਕੰਨਾਂ ਦੀਆਂ ਵਾਲੀਆਂ

ਹੁਣ ਦੀ ਨਹੀਂ ਚਿਰ ਦੀ ਏ ਗਲ ਚੰਨਾਂ,
ਨਾਲੇ ਤੁਸਾਂ ਮਾਰਿਆ ਤੇ ਕਢੀਆਂ ਸਨ ਗਾਲ੍ਹੀਆਂ।
ਯਾਦ ਜੇ ਨਾ ਗਡੀ ਵਿਚ ਜਦੋਂ ਤੁਸੀਂ ਲੜ ਪਏ ਸੀ,
ਓਹ ਵੀ ਅਸਾਂ ਹਸ ਕੇ ਤੇ ਗਲਾਂ ਸਭ ਟਾਲੀਆਂ।
ਅੰਬਰਾਂ ਤੇ ਚੰਨ ਅਸਾਂ ਚੜ੍ਹਦਾ ਨਾ ਵੇਖਿਆ,
ਲੰਘ ਗਈਆਂ ਰਾਤਾਂ ਚੰਨਾਂ ਸਾਰੀਆਂ ਹੀ ਕਾਲੀਆਂ।
ਭੈਣਾਂ ਤੇ ਭਿਰਾਵਾਂ ਦੀ ਹੁਣ ਲੋੜ ਕਾਹਦੀ ਰਹਿ ਗਈ,
ਜਦੋਂ ਰੱਬ ਭੇਜੀਆਂ ਨੇ ਜ਼ੀਜਾ ਲਈ ਸਾਲੀਆਂ।
ਪਿਰਚ ਪਲੇਟਾਂ ਨਾਲ ਪਿਆਲੀਆਂ ਹੀ ਫਬਦੀਆਂ ਨੇ,
ਕੀ ਮੇਲ ਰਖ਼ਦੀਆਂ ਨੇ ਕੌਲੀਆਂ ਤੇ ਥਾਲੀਆਂ।
ਹਸਨਗੇ ਫ਼ੁਲ ਤੇ ਕਲੀਆਂ ਕਲੋਲ ਕਰਸਨ,
ਝੂਮ ਝੂਮ ਮਿਲਣਗੀਆਂ ਚੰਬੇ ਦੀਆਂ ਡਾਲੀਆਂ।
ਬਿਮਲਾ ਤੇ ਕੰਤੋ ਕਲ ਮੇਹਣਾ ਮੈਨੂੰ ਮਾਰਿਆ ਸੀ,
ਹੁਣ ਤੇ ਅਸਾਂ ਲੈਣੀਆਂ ਨੇ ਕੰਨਾਂ ਦੀਆਂ ਵਾਲੀਆਂ।

# ਇਕ ਪਿਆਰ ਸੁਨੇਹਾ

ਰਾਹੀਆ ਰਾਹੇ ਜਾਂਦਿਆ,
ਉਹਨੂੰ ਆਖੀਂ ਛੇਤੀ ਆ ਅੜਿਆ।
ਚਾਰ ਮਹੀਨੇ ਹੋ ਗਏ ਚੰਨਾਂ,
ਪੈਰ ਘਰਾਂ ਵਲ ਪਾ ਅੜਿਆ।
ਤੂੰ ਓਥੇ ਰੌਣਕ ਲਾ ਬੈਠੋਂ,
ਆ ਸਾਡਾ ਦਿਲ ਪਰਚਾ ਅੜਿਆ।
ਮਛੀ ਵਾਂਗ ਬਰੇਤੇ ਉਤੇ,
ਸਾਨੂੰ ਨਾ ਤੜਪਾ ਅੜਿਆ।
ਮੋੜ ਲੈ ਬੇੜੀ ਪਤਣ ਉਤੇ,
ਕੋਈ ਐਸਾ ਚਪੂ ਲਾ ਅੜਿਆ।
ਅਸਾਂ ਰੋ ਰੋ ਰਾਤਾਂ ਕਟੀਆਂ,
ਕੋਈ ਮੁਲ ਤੇ ਸਾਡਾ ਪਾ ਅੜਿਆ।

ਪਰਖ ਲੈਂਦੋਂ ਕਿਸੇ ਔਖੇ ਵੇਲੇ,
ਨਾ ਐਵੇਂ ਪਿਆ ਅਜ਼ਮਾ ਅੜਿਆ।
ਤੂੰ ਭਰ ਲੈ ਕੀਮਤ ਚੌਣੀ ਸਾਥੋਂ,
ਜੋ ਦਿਤਾ ਕੁਝ ਗਵਾ ਅੜਿਆ।



# ਸ਼ਿਕਾਰੀ

ਨੈਣ ਸ਼ਿਕਾਰੀ ਕੋਲੋਂ ਬੀਬਾ,
ਨਜ਼ਰਾਂ ਜ਼ਰਾ ਬਚਾ ਲੈ।
ਝਾਲਰ ਵਾਲੇ ਕਾਂਟੇ ਚੰਨਾਂ
ਚੁੰਨੀ ਹੇਠ ਲੁਕਾ ਲੈ।
ਹੁਸਨ ਦੇ ਡਾਕੂ ਭੌਂਦੇ ਫਿਰਦੇ,
ਵੇਖੀਂ ਦਾਅ ਨਾ ਲਾਵਣ।
ਏਹ ਸੌਦਾ ਤੈਨੂੰ ਮਹਿੰਗਾ ਪੈਸੀ,
ਏਥੋਂ ਪੈਰ ਹਟਾ ਲੈ।



# ਸੌਹਰੇ ਜਾਂਦੀ ਧੀ ਨੂੰ ਸਿਖਿਆ

ਧੀਏ ਚਲੀਏ ਦੇਸ ਬਗਾਨਿਆਂ ਨੂੰ,
ਹਰ ਗਲ ਦਾ ਬੱਚੀ ਧਿਆਨ ਰਖੀਂ ।
ਤਿਲਕਣ ਬਾਜੀ ਗਰਹਿਸਤ ਨੂੰ ਆਖਦੇ ਨੇ,
ਮਧਮ ਜਿਹੀ ਤੂੰ ਆਪਣੀ ਚਾਲ ਰਖੀਂ ।
ਆਖਣ ਚੰਗਿਆਂ ਦੀ ਨੂੰਹ ਧੀ ਤੈਨੂੰ,
ਪੈਰ ਪਤੀ ਹੇਠਾਂ ਸਿਰ ਦੇ ਵਾਲ ਰਖੀਂ ।
ਲੋੜ ਪਈ ਤੇ ਆਵੇਗੀ ਕੰਮ ਤੇਰੇ,
ਸਾਡੀ ਸਿਖਿਆ ਕਿਤੇ ਸੰਭਾਲ ਰਖੀਂ ।

ਪਾਣੀ ਪਾ ਪਾ ਲਾਡ ਪਿਆਰ ਵਾਲਾ,
ਕਈ ਸਾਲ ਜਿਸ ਬੂਟੇ ਨੂੰ ਪਾਲਦੇ ਰਹੇ ।
ਮਾਲਕ ਆਪਣੀ ਚੀਜ਼ ਨੂੰ ਲੈ ਚਲੇ,
ਜਿਹਨੂੰ ਆਪਣੀ ਜਾਣ ਸੰਭਾਲਦੇ ਰਹੇ ।

ਤੇਰੇ ਨਾਲ ਹੀ ਰੌਣਕਾਂ ਲਗੀਆਂ ਸਨ,
ਬੱਚੀ ਘਰ ਸੁਵਰਗ ਬਣਾਇਆ ਸੀ ਤੂੰ ।
ਕੁਛੜ ਲੈ ਕੇ ਵੀਰੇ ਨੂੰ ਖੇਡਦੀ ਸੈਂ,
ਅਤੇ ਭੈਣ ਨੂੰ ਉਂਗਲੀ ਲਾਇਆ ਸੀ ਤੂੰ ।
ਦਿਲ ਮਾਪਿਆਂ ਦਾ ਬੱਚੀ ਜਿਤ ਕੇ ਤੇ,
ਕਿਤੇ ਭਰਜਾਈਆਂ ਮਾਨ ਵਧਾਇਆ ਸੀ ਤੂੰ ।
ਕਦੇ ਬਾਬਲ ਨਾਲ ਗੂੜ੍ਹੀਆਂ ਕਰੇ ਗਲਾਂ,
ਕਦੇ ਅਮੀਂ ਦਾ ਪਿਆਰ ਜਤਾਇਆ ਸੀ ਤੂੰ ।

ਧੀਆਂ ਰਖਣ ਦੀ ਰੀਤ ਜੇ ਘਰ ਹੁੰਦੀ,
ਬਚੀ ਕਦੇ ਵੀ ਤੈਨੂੰ ਵਿਛੋੜਦੇ ਨਾ ।
ਤੇਰੀ ਮਾਤਾ ਦੇ ਗਲੋਂ ਤਰੋੜ ਮੋਤੀ,
ਕਿਸੇ ਓਪਰੇ ਹਾਰ ਵਿਚ ਜੋੜਦੇ ਨਾ ।

ਚੜ੍ਹੀ ਵੇਖ ਕੇ ਧੁਪ ਵਿਛੋੜਿਆਂ ਦੀ,
ਬੱਚੀ ਬਦਲਾਂ ਵੀ ਝੜੀਆਂ ਲਾ ਲਈਆਂ ।
ਕਿਸੇ ਲਿਖ ਕੇ ਸੋਹਣੀ ਅਸੀਸ ਭੇਜੀ,
ਕਿਸੇ ਬੈਠ ਕੇ ਜੋਤਾਂ ਜਗਾ ਲਈਆਂ ।
ਝਾਤੀ ਮਾਰ ਖਾਂ ਜ਼ਰਾ ਪ੍ਰਵਾਰ ਦੇ ਵਲ,
ਰੋ ਰੋ ਜਿਨ੍ਹਾਂ ਨੇ ਅੱਖਾਂ ਸੁਜਾ ਲਈਆਂ ।
ਸਹਿਣੇ ਪਏ ਜੁਦਾਈ ਦੇ ਤੀਰ ਤੇਰੇ,
ਮਾਮੀ ਚਾਚੀ ਨੇ ਊਧੀਆਂ ਪਾ ਲਈਆਂ ।

ਅਸਾਂ ਆਪਣੇ ਫ਼ਰਜ਼ ਨੂੰ ਪਾਲਿਆ ਏ,
ਬੱਚੀ ਆਪਣੇ ਫ਼ਰਜ਼ ਨਿਬਾਹਣੇ ਨੇ ਤੂੰ।
ਤੇਰੀ ਜ਼ਿੰਦਗੀ ਦੇ ਵਾਰਸ ਬਣੇ ਜਿਹੜੇ,
ਓਹ ਵੀ ਮਾਪੇ ਅਜ ਮਾਪੇ ਬਨਾਣੇ ਨੇ ਤੂੰ।

ਬੱਚੀ ਰੁਗ ਪਿਆਰ ਦੇ ਭਰੇ ਜਾਂਦੇ,
ਤੇਰੀਆਂ ਵੇਖ ਕੇ ਅਜ ਪਟਾਰੀਆਂ ਨੂੰ।
ਰੋਸ਼ਨਦਾਨਾਂ ਦੇ ਘੰਡ ਨਹੀਂ ਕਿਸੇ ਝਾੜੇ,
ਨਹੀਂ ਖੋਲ੍ਹਿਆ ਕਿਸੇ ਅਜ ਬਾਰੀਆਂ ਨੂੰ।
ਛਮ ਛਮ ਵੇਖ ਸਹੇਲੀਆਂ ਰੋਂਦੀਆਂ ਨੇ,
ਤੇਰੀਆਂ ਵੇਖ ਕੇ ਬਾਗ਼ ਫੁਲਕਾਰੀਆਂ ਨੂੰ।
ਡੋਲੀ ਦੇਸ ਬਿਗਾਨੇ ਨੂੰ ਜਾ ਰਹੀ ਏ,
ਪੇਕੀਆਂ ਛਡ ਕੇ ਮਹਿਲ ਅਟਾਰੀਆਂ ਨੂੰ।

ਵਸੀਂ ਸੌਹਰਿਆਂ ਦੇ ਸੋਹਣੇ ਬਾਗ਼ ਅੰਦਰ,
ਸੌਣ ਮਾਹ ਦੀ ਬਚੀਏ ਝੜੀ ਹੋ ਕੇ।
ਸਾਨੂੰ ਮਿੰਟ ਸਕਿੰਟ ਦਾ ਪਤਾ ਦੇਵੀ,
ਆਪਣੇ ਪਤੀ ਦੇ ਹੱਥ ਦੀ ਘੜੀ ਹੋ ਕੇ।



# ਜਵਾਬ ਰਾਂਝਾਂ

ਹਸ ਕੇ ਕਿਆ ਰਾਂਝਣ ਨੇ ਲੋਕੋ
ਬੂਹੇ ਯਾਰ ਦੇ ਔਣਾ ਪੈਂਦਾ ਏ।
ਕੀ ਜਾਣੋ ਤੁਸੀਂ ਸਾਰ ਇਸ਼ਕ ਦੀ
ਕੀਤਾ ਕੌਲ ਨਿਬਾਹੁਣਾ ਪੈਂਦਾ ਏ।
ਮਹਿਬੂਬਾਂ ਦੇ ਦਰਸ਼ਨ ਖਾਤਰ
ਗਲੀ ਗਲੀ ਵਿਚ ਭੌਂਣਾ ਪੈਂਦਾ ਏ।
ਭੀੜ ਬਣੀ ਤੇ ਔਖੇ ਵੇਲੇ
ਯਾਰ ਨੂੰ ਕਦੇ ਅਜ਼ਮੌਣਾ ਪੈਂਦਾ ਦੇ।



# ਲੈਲਾਂ-ਮਜਨੂੰ

ਤੂੰ ਮੇਰਾ ਤੇ ਮੈਂ ਕੀ ਤੇਰਾ
ਮੈਨੂੰ ਸਮਝ ਨ ਆਈ।
ਇਕ ਮੰਜ਼ਲ ਦੇ ਪਾਂਧੀ ਦੋਵੇਂ
ਇਹ ਗਲ ਕੈਸ ਸੁਣਾਈ।

ਚੜ੍ਹ ਚੁਬਾਰੇ ਰਾਹ ਸੈਂ ਤਕਦਾ
ਅਜ ਨੀਵੀਂ ਕਿਉਂ ਧਾਈ।
ਅਖਾਂ ਦੇ ਵਿਚ ਅਖਾਂ ਪਾ ਕੇ
ਤੂੰ ਕੀ ਬੁਝਾਰਤ ਪਾਈ।

ਝੁਲਸ ਜਾਣਗੇ ਪਿਆਰ ਦੇ ਬੂਟੇ
ਅਗ ਬਿਰਹੁੰ ਦੀ ਲਾਈ।
ਲੋਕੀ ਮੈਨੂੰ ਢੀਹਮਾਂ ਮਾਰਨ
ਤੇਰੇ ਪਿਆਰ ਦਾ ਸਮਝ ਸ਼ੁਦਾਈ।

ਇਹ ਧੁਰ ਦਰਗਾਹੋਂ ਲਗੀਆਂ
ਮੇਰਾ ਦੋਸ਼ ਨਾ ਕਾਈ।
ਤੂੰਹੇਂ ਮੇਰੀ ਲੈਲਾਂ ਪਿਆਰੀ
ਤੂੰਹੇਂ ਦੀਨ ਖੁਦਾਈ।



# ਰਾਂਝੇ ਨੂੰ

ਕਿਸੇ ਨੇ ਕਿਹਾ ਜਾ ਰਾਂਝਣ ਨੂੰ,
ਤੂੰ ਝੰਗ ਸਿਆਲੀ ਭਾਊਨੈ ਕਿਉਂ।
ਕਿਉਂ ਚੂਚਕ ਦੀਆਂ ਮਝਾਂ ਚਾਰੇਂ,
ਵੰਝਲੀ ਲੈ ਕੇ ਗਾਉਣੈ ਕਿਉਂ।
ਤਖਤ ਹਜ਼ਾਰਾ ਛਡ ਕੇ ਬੀਬਾ,
ਇਹ ਤੂੰ ਸਾਂਗ ਬਨਾਇਆ ਕੀ,
ਕੈਦੋ ਤੈਨੂੰ ਮਾਰ ਮੁਕਾਇਗਾ,
ਹੀਰ ਦੀ ਬੇੜੀ ਸਾਉਣੈ ਕਿਉਂ।



# ਰਾਮ ਕੌਰ

ਰਾਮ ਕੌਰ ਨੂੰ ਤਕਿਆ ਸ਼ਾਮ ਵੇਲੇ,
ਪਈ ਫ਼ੈਸ਼ਨ ਤੇ ਫ਼ੈਸ਼ਨ ਲਗਾਂਦੀ ਸੀ ਉਹ ।

ਕਦੇ ਬੰਨ੍ਹੇ ਬਨਾਰਸੀ ਸਾੜ੍ਹੀ ਨੂੰ ਉਹ,
ਕਦੇ ਟਾਫਟੇ ਦਾ ਸੂਟ ਪਾਂਦੀ ਸੀ ਉਹ ।

ਕਦੇ ਹੱਥ ਵਿਚ ਫੜੇ ਉਹ ਪਰਸ ਕਾਲਾ,
ਕਦੇ ਪੈਰਾਂ ਵਿਚ ਲਿਫ਼ਟੀ ਪਾਂਦੀ ਸੀ ਉਹ ।

ਕਦੇ ਲਿਪ ਸਟਿਕ ਨੂੰ ਯੂਜ਼ ਕਰਦੀ,
ਕਦੇ ਪੌਡਰ ਦੀ ਧੂੜ ਧੁਮਾਂਦੀ ਸੀ ਉਹ ।

ਕਦੀ ਕਰਦੀ ਪਈ ਸੀ ਦੋ ਗੁਤਾਂ,
ਪੁਠੇ ਸਿਧੇ ਕਦੇ ਵਾਲ ਬਨਾਂਦੀ ਸੀ ਉਹ ।

ਗਲ ਗਾਨੀ ਤੇ ਅੱਖਾਂ ਨੂੰ ਲਾ ਐਨਕ,
ਘੜੀ ਗੁਟ ਦੇ ਉਤੇ ਸਜਾਂਦੀ ਸੀ ਉਹ।

ਮੁਕਦੀ ਗਲ ਮੁਕਾ ਦਿਆਂ ਬੜੀ ਛੇਤੀ,
ਅੱਗ ਫੈਸ਼ਨ ਦੇ ਤਾਈਂ ਪਈ ਲਾਂਦੀ ਸੀ ਉਹ।

ਲੋਹੜਾ ਫੈਸ਼ਨਾਂ ਨੂੰ ਕਿਥੋਂ ਆ ਗਿਆ ਏ,
'ਤਰਲੋਕ' ਹਦ ਹੀ ਪਈ ਮੁਕਾਂਦੀ ਸੀ ਉਹ।



# ਹਾਉਕੇ ਤੇ ਹਟਕੋਰੇ

ਚੂੜੇ ਦੀ ਛਣਕਾਰ ਸੁਨ ਕੇ,
ਖੁਲਦੀ ਅੱਖ ਪਿਆਰਾਂ ਦੀ।
ਹਾਉਕੇ ਤੇ ਹਟਕੋਰੇ ਸੁਨ ਕੇ,
ਹੋਸ਼ ਭੁਲੇ ਦਿਲਦਾਰਾਂ ਦੀ।
ਚੁਪ ਚੁਪੀਤੇ ਬੈਠੇ ਰਹਿਣਾ,
ਜਿਉਂ ਘੁਗੀ ਠਠਿਆਰਾਂ ਦੀ।
ਦਰਦ ਕਹਾਣੀ ਸੁਣੋ ਵੇ ਲੋਕੋ,
ਅਜ ਫੁਲਾਂ ਤੇ ਖਾਰਾਂ ਦੀ।
ਕਲੀਆਂ ਨਾਲੋਂ ਫੁਲ ਵਖ਼ਰੇ,
ਬੇ-ਕਦਰੀ ਹੋਈ ਗੁਲਜ਼ਾਰਾਂ ਦੀ।
ਰਾਂਝਣ ਪਿਛੇ ਹੋਈ ਬਾਵਰੀ,
ਹੀਰ ਲੱਖਾਂ ਤੇ ਹਜ਼ਾਰਾਂ ਦੀ।

ਸੱਸੀ ਕਰਦੀ ਭਾਲ ਥਲਾਂ ਵਿਚ,
ਪੁੰਨੂੰ ਸ਼ਾਹ ਅਸਵਾਰਾਂ ਦੀ।
ਇਸ਼ਕ ਦੀ ਬਾਜ਼ੀ ਜਿਤ ਕੇ ਲੈ ਗਈ,
ਧੀ ਤੁਲੇ ਘੁਮਿਆਰਾਂ ਦੀ।



# ਜਿਊਂਦੀਆਂ ਲਾਸ਼ਾਂ

ਸਾਡਾ ਸ਼ਹਿਰ ਭੰਬੋਰ ਹੈ ਲੁਟਿਆ,
ਪਾਕਿਸਤਾਨੀ ਬਦਮਾਸ਼ਾਂ ।
ਮਿੱਟੀ ਵਿਚ ਹਨ ਮਿਲ ਗਈਆਂ,
ਸਭ ਦਿਲ ਦੀਆਂ ਖਾਹਸ਼ਾ ।
ਭੈਣਾਂ ਵੀਰ ਮਰਵਾ ਲਏ,
ਨਾਰਾਂ ਨੇ ਪਤੀ ।
ਤੁਰਦੀਆਂ ਫਿਰਦੀਆਂ ਵੇਖ ਲੌ,
ਅਜ ਜਿਊਂਦੀਆਂ ਲਾਸ਼ਾਂ ।



# ਪਰੇਸ਼ਾਨੀਆਂ

ਕਛੇ ਮਾਰ ਕਿਤਾਬਾਂ ਉਹ ਜਾ ਰਹੇ ਨੇ,
ਹਥ ਫੜੀਆਂ ਦਵਾਤ ਤੇ ਕਾਨੀਆਂ ਨੇ।

ਹਥੀਂ ਘੜੀ ਹੈ ਸੁਨੈਹਰੀ ਚੈਨ ਉਸ ਦਾ,
ਗਲ ਮੋਤੀਆਂ ਵਾਲੀਆਂ ਗਾਨੀਆਂ ਨੇ।

ਧੌਣ ਵਾਂਗ ਕਬੂਤਰੀ ਖਮ ਖਾਵੇ,
ਸਰੂ ਵਰਗੀਆਂ ਸੋਹਲ ਜਵਾਨੀਆਂ ਨੇ।

ਅੱਖਾਂ ਹਰਨੀ ਦੇ ਵਾਗਰਾਂ ਭਰਨ ਚੁੰਗੀ,
ਮੇਰੇ ਯਾਰ ਦੀਆਂ ਇਹੋ ਨਿਸ਼ਾਨੀਆਂ ਨੇ।

ਟੋਏ ਪੈਂਦੇ ਨੇ ਹਸਦਿਆਂ ਵਿਚ ਠੋਡੀ,
ਹਰ ਗਲ ਦੇ ਵਿਚ ਹੈਰਾਨੀਆਂ ਨੇ।

ਅੱਖਾਂ ਨਾਲ ਹੀ ਅੱਖੀਆਂ ਕਰਨ ਗੱਲਾ,
ਜਿਉਂ ਕਸੀਆਂ ਤੀਰ ਕਮਾਨੀਆਂ ਨੇ।

ਚਿਟੀ ਐਨਕ ਤੇ ਹੱਥ ਵਿਚ ਪਰਸ ਕਾਲਾ,
ਸਭ ਉਸੇ ਦੀਆਂ ਮੇਹਰਬਾਨੀਆਂ ਨੇ।

ਮੈਂ ਬੁਲਾਵਾਂ ਪਰ ਉਹ ਤੇ ਬੋਲਦੇ ਨਹੀਂ,
ਏਸੇ ਗੱਲ ਦੀਆਂ ਪਰੇਸ਼ਾਨੀਆਂ ਨੇ।



# ਨਾਨੀ ਦਾ ਵਿਆਹ

ਮੈਂ ਚਲਿਆ ਸਾਂ ਨਾਨਕੇ,
ਮੇਰੀ ਨਾਨੀ ਦਾ ਸੀ ਵਿਆਹ।
ਟਿਕਟ ਲਈ ਲਾਹੌਰ ਦੀ,
ਗਿਆ ਮੈਂ ਸਿਧੇ ਰਾਹ।

ਪਹੁੰਚ ਗਿਆ ਪਸ਼ੌਰ ਮੈਂ,
ਹੈਸੀ ਦਿਲ ਵਿਚ ਚਾਹ।
ਕੋਈ ਭੁਲੇਖਾ ਬਾਹਲਾ ਨਹੀਂ,
ਵਾਹ ਭਈ ਜੀ ਵਾਹ।



# ਦਿੱਲੀ ਦਾ ਫੈਸ਼ਨ

ਸੀਸ ਗੰਜ ਨੂੰ ਜਾਵਨ ਲਗਿਆਂ,
ਨਾਰ ਇਕ ਫੈਸ਼ਨ ਲਾਂਦੀ ਡਿਠੀ।

ਡਿੰਗੇ ਸਿਧੇ ਵਾਲ ਵਾਹ ਕੇ,
ਗਲ ਚੁੰਨੀ ਲਮਕਾਂਦੀ ਡਿਠੀ।

ਮੂੰਹ ਤੇ ਚਿਟਾ ਆਟਾ ਮਲਦੀ,
ਮਥੇ ਬਿੰਦੀ ਲਾਂਦੀ ਡਿਠੀ।

ਬੁਲ੍ਹਾਂ ਉਤੇ ਸੁਰਖੀ ਮਲਦੀ,
ਕਜਲਾ ਅਖੀਂ ਪਾਂਦੀ ਡਿਠੀ।

ਗਲ ਗਾਨੀ ਤੇ ਕੰਨੀ ਕਾਂਟੇ,
ਹੱਥ ਵਿਚ ਪਰਸ ਲਮਕਾਂਦੀ ਡਿਠੀ।

ਛੋਟੀ ਜਿਹੀ ਇਕ ਪੂਸ਼ਲ ਤਕੀ,
ਨਾਮੈਂ ਰਿਬਨ ਪਰਾਂਦੀ ਡਿਠੀ।

ਉਡਨ ਪਟੋਲੀ ਉਡ ਉਡ ਜਾਏ,
ਅਗ ਫੈਸ਼ਨ ਨੂੰ ਲਾਂਦੀ ਡਿਠੀ।

ਜੈਂਪਰ ਸਾੜ੍ਹੀ ਖ਼ੂਬ ਸਜਾ ਕੇ,
ਸੀਸ ਗੰਜ ਨੂੰ ਜਾਂਦੀ ਡਿਠੀ।

ਕੋਈ ਨਹੀਂ ਹੋੜਨ ਵਰਜਨ ਵਾਲਾ,
ਮਨ ਦੀ ਮੌਜ ਮਨਾਂਦੀ ਡਿਠੀ।

ਕਲਗੀ ਧਰ ਦਾ ਗੁਰਪੁਰਬ ਸੀ,
ਇਹ ਆਪਣਾ ਪੁਰਬ ਮਨਾਂਦੀ ਡਿਠੀ।

ਨਾਮ ਦੀ ਜਗਦੀ ਜੋਤ ਤਕ ਕੇ,
ਆਪਣੀ ਜੋਤ ਜਗਾਂਦੀ ਡਿਠੀ।

ਜਪੁਜੀ ਸਾਹਿਬ ਦੀ ਤੁਕ ਨਾ ਆਵੇ,
ਗੀਤ ਫਿਲਮੀ ਗਾਂਦੀ ਡਿਠੀ।

ਮੁੜਦੀ ਵਾਰੀ ਸੀਸ ਗੰਜ ਤੋਂ,
ਗੋਲ ਗਪੇ ਮੈਂ ਖਾਂਦੀ ਡਿਠੀ।

ਰਖਿਸ਼ਾ ਵਾਲੇ ਤਾਈਂ ਬੁਲਾਵੇ,
ਗਲ ਵਿਚ ਹਾਰ ਮੈਂ ਪਾਂਦੀ ਡਿਠੀ।

ਰੱਬ ਦੀ ਸੌਂ ਮੈਂ ਝੂਠ ਨਾ ਆਖਾਂ,
ਫੇਰ ਸਿਨਮੇ ਮੈਂ ਜਾਂਦੀ ਡਿਠੀ।

ਅਧੀ ਰਾਤੀਂ ਕੌੜੇ ਸੌਤੇ,
ਪੈਰ ਘਰ ਵਿਚ ਪਾਂਦੀ ਡਿਠੀ।



# ਰੋ ਰੋ ਕੇ

ਸਜਨਾਂ ਤੇਰੀ ਯਾਦ ਵਿਚ
ਜੋ ਦਿਨ ਲੰਘਾਵਾਂ ਰੋ ਰੋ ਕੇ।
ਰੱਬ ਦੀ ਸੌਂਹ ਮੈਂ ਝੂਠ ਨਾ ਆਖਾਂ
ਰਾਤ ਬਿਤਾਵਾਂ ਰੋ ਰੋ ਕੇ।
ਪਿਆਰ ਤੇਰੇ ਦਾ ਪਾਗਲ ਬਣਿਆ
ਜੋ ਗਲ ਸੁਨਾਵਾਂ ਰੋ ਰੋ ਕੇ।
ਨਾ ਕੁਝ ਖਾਵਾਂ ਨਾ ਕੁਝ ਪੀਵਾਂ
ਜੋ ਔਂਸੀਆਂ ਪਾਵਾਂ ਰੋ ਰੋ ਕੇ।



# ਧਮਲਾ ਜੱਟ

ਕਿਸੇ ਹੀਰ ਨੂੰ ਆਣ ਕੇ ਖਬਰ ਦਿਤੀ,
ਤੇਰਾ ਯਾਰ ਅਜ ਕੰਨ ਪੜਵਾ ਬੈਠਾ।
ਸਭ ਕੁਝ ਰੋਹੜ ਝਨਾਂ ਦੇ ਪਤਨਾ ਤੇ,
ਮਹੀਂਵਾਲ ਵਾਂਗ ਡੇਰਾ ਲਾ ਬੈਠਾ।

ਕਿਸੇ ਯੂਸਫ ਪਿਆਰੇ ਦੀ ਯਾਦ ਅੰਦਰ,
ਜੁਲੈਖਾਂ ਵਾਂਗਰਾਂ ਝੁਗੀਆਂ ਪਾ ਬੈਠਾ।
ਆਪ ਜੋਗੀਆਂ ਵਾਲਾ ਸੂ ਵੇਸ ਕੀਤਾ,
ਤੈਨੂੰ ਸਦਾ ਲਈ ਚੋਰ ਬਣਾ ਬੈਠਾ।

ਜਾਨ ਝੰਗ ਸਿਆਲ ਤੋਂ ਕਰ ਸਦਕੇ,
ਆਪਣਾ ਤਖਤ ਹਜ਼ਾਰਾ ਲੁਟਾ ਬੈਠਾ।
ਤੂੰ ਮੰਨ ਤੇ ਹੀਰੇ ਨਾ ਮੰਨ ਭਾਵੇਂ,
ਉਹ ਇਸ਼ਕ ਦਾ ਨਾਗ ਲੜਾ ਬੈਠਾ।

ਰਾਤਾਂ ਕਾਲੀਆਂ ਆਉਂਦੀਆਂ ਵੇਖ ਕੇ ਤੇ,
ਚੰਨ ਹੋਰ ਵੀ ਚੰਨ ਚੜ੍ਹਾ ਬੈਠਾ।
ਪੱਕਾ ਜੋਗ ਓ ਟਿਲਿਓਂ ਧਾਰ ਆਇਆ,
ਰੋਂਡ ਮੋਂਡ ਓਹ ਸਿਰ ਕਰਾ ਬੈਠਾ।

ਮੁਰਾਦਾਂ ਪੂਰੀਆਂ ਕਰੇ ਮੁਰਾਦ ਵਾਂਗੂੰ,
ਮੱਥਾ ਸਹਿਤੀ ਦੇ ਨਾਲ ਅੱਜ ਲਾ ਬੈਠਾ।
ਤੇਰੀ ਚੂਰੀ ਨੂੰ ਹੀਰੇ ਪਿਆ ਸਹਿਕਦਾ ਏ,
ਪਰੌਂਠੇ ਪਕੇ ਭਰਜਾਈਆਂ ਦੇ ਖਾ ਬੈਠਾ।

ਯਮਲਾ ਜੱਟ ਖੁਦਾ ਨੂੰ ਚੋਰ ਲੈ ਗਏ,
ਇਹੋ ਜਿਹਾ ਕੋਈ ਮਕੱਰ ਬਣਾ ਬੈਠਾ।



# ਤਖਤ ਹਜ਼ਾਰਾ

ਦੁਧ ਰਿੜਕੇ ਪਈ ਹੀਰ ਸਲੇਟੀ,
ਲੰਮੀਆਂ ਕਰ ਕਰ ਬਾਹਵਾਂ।
ਉਡ ਵੇ ਕਾਵਾਂ ਰਾਂਝਣ ਔਂਦਾ ਏ,
ਤੈਨੂੰ ਘਿਓ ਦੀ ਚੂਰੀ ਪਾਵਾਂ।
ਮੇਰਾ ਦੀਨ ਈਮਾਨ ਸਭ ਰਾਂਝਣ ਹੋਇਆ,
ਤੇ ਤਖਤ ਹਜ਼ਾਰਾ ਕਾਬਾ।
ਜਿਨ੍ਹਾਂ ਰਾਹਾਂ ਤੋਂ ਟੁਰ ਕੇ ਆਵੇ,
ਓਹ ਧੂੜ ਮਥੇ ਤੇ ਲਾਵਾਂ।



# ਦਿੱਲੀ ਦਾ ਭੀੜ-ਭੜੱਕਾ

ਬੜਾ ਈ ਭੀੜ ਭੜੱਕਾ ਰਹਿੰਦਾ ਏ,
ਦਿਲੀ ਦਿਆਂ ਬਜ਼ਾਰਾਂ ਵਿਚ।

ਨਾ ਹੈ ਸ਼ਰਮ ਬਾਬੂਆਂ ਤਾਈਂ,
ਨਾ ਹੱਯਾ ਸਰਦਾਰਾਂ ਵਿਚ।

ਗ਼ੈਰਤ ਉਠ ਗਈ ਖੰਬ ਲਾ ਕੇ,
ਆਈ ਬੇ-ਗ਼ੈਰਤੀ ਨਾਰਾਂ ਵਿਚ।

ਡਿੰਗੇ ਸਿੱਧੇ ਵਾਲ ਵਾਹ ਕੇ,
ਭੌਂਦੀਆਂ ਫਿਰਨ ਏ ਕਾਰਾਂ ਵਿਚ।

ਫੁਲਾਂ ਨੂੰ ਕਰ ਨਜ਼ਰੋਂ ਉਹਲੇ,
ਮਹਿਕ ਲਭਣ ਇਹ ਖਾਰਾਂ ਵਿਚ।

ਲੇਡੀ ਹੀ ਪ੍ਰਧਾਨ ਬਣੀ ਏਂ,
ਅੱਜ ਮਜਲਸ ਦਰਬਾਰਾਂ ਵਿਚ।

ਨੰਗਾ ਹੀ ਪਿਆ ਨਾਚ ਹੈ ਹੁੰਦਾ,
ਅੱਜ ਨੰਗੀਆਂ ਤਲਵਾਰਾਂ ਵਿਚ ।
ਹੁਸਨ ਵਿਚਾਰਾ ਲੁਕ ਲੁਕ ਹਸੇ,
ਚੂੜੇ ਦੀਆਂ ਛਣਕਾਰਾਂ ਵਿਚ ।
ਦੁਨੀਆਂ ਅਜ ਗਲਤਾਨ ਹੋਈ ਹੈ
ਗਲ ਦੀ ਗਾਨੀ ਹਾਰਾਂ ਵਿਚ ।
ਭਾਰਤ ਦੇ ਤਹਿਜ਼ੀਬ ਦੀ ਲੋਕੋ
ਫੋਟੋ ਛਪੇ ਅਖਬਾਰਾਂ ਵਿਚ ।
ਚਿਟੇ ਕਾਂ ਪਏ ਸ਼ਾਮਲ ਹੋਵਣ,
ਅੱਜ ਕੂੰਜਾਂ ਦੀਆਂ ਡਾਰਾਂ ਵਿਚ ।
ਨਾਗ ਜ਼ੁਲਫ ਦੇ ਰਾਹ ਪਏ ਰੋਕਣ,
ਜੋ ਬੰਦ ਸਨ ਕਦੇ ਪਟਾਰਾਂ ਵਿਚ ।
ਬੁਲਬੁਲ ਗਾਣੇ ਰਾਗ ਨੇ ਛਡੇ,
ਭੜਥੂ ਪਿਆ ਗੁਲਜ਼ਾਰਾਂ ਵਿਚ ।
ਹੀਰ ਤੇ ਸੈਲ ਹੈ ਔਖਲੇ ਕਰਦੀ,
ਰਾਂਝਾ ਕੁਤਬ ਮੁਨਾਰਾਂ ਵਿਚ ।
ਦਿੱਲੀ ਵਧ ਗਈ ਪੈਰਸ ਨਾਲੋਂ,
ਫੈਸ਼ਨ ਦੀਆਂ ਬਹਾਰਾਂ ਵਿਚ ।
ਬੜਾ ਦੀ ਭੀੜ ਭੜੱਕਾ ਰਹਿੰਦਾ,
ਦਿੱਲੀ ਦਿਆਂ ਬਜ਼ਾਰਾਂ ਵਿਚ ।

# ਰੁਬਾਈ

ਕਿਸੇ ਕੈਸ ਨੂੰ ਕਿਹਾ ਜਾ ਕੇ
ਤੇਰੀ ਲੈਲਾਂ ਹੈਗੀ ਕਾਲੀ।
ਕਿਸ ਦੇ ਪਿਛੇ ਦੁਨੀਆਂ ਛਡੀ
ਤੂੰ ਅਗ ਇਸ਼ਕ ਦੀ ਬਾਲੀ।
ਹੱਸ ਕੇ ਕਿਹਾ ਕੈਸ ਨੇ ਅਗੋਂ
ਤੁਸੀਂ ਤਕਨੀ ਮੇਰੀ ਤਕੋ।
ਹੋਸ਼ ਕਰੋ ਵੇ ਭੁਲਿਓ ਲੋਕੋ
ਲੈਲਾਂ ਨਹੀਂ ਜੇ ਕਾਲੀ।



# ਪਿਆਰ ਉਡੀਕਾਂ

ਕੀ ਹਰਜ਼ ਸੀ ਮਾਹੀਆ ਦਸ ਤੇ ਸਹੀ,
ਜੇ ਛੁਟੀ ਲੈ ਕੇ ਆ ਜਾਂਦੇ।
ਮੇਰੀ ਆਸਾਂ ਵਾਲੀ ਕੁਟੀਆਂ ਅੰਦਰ,
ਜੇ ਦੀਵੇ ਦੋ ਜਗਾ ਜਾਂਦੇ।
ਸਧਰ ਦਿਲ ਦੀ ਲਹਿ ਜਾਂਦੀ,
ਜੇ ਹਸ ਕੇ ਤੁਸੀਂ ਬੁਲਾ ਜਾਂਦੇ।
ਕੀ ਲੋੜ ਸੀ ਵੈਦ ਹਕੀਮਾਂ ਦੀ,
ਜੇ ਦਿਲ ਦਾ ਦਰਦ ਵੰਡਾ ਜਾਂਦੇ।
ਜੇ ਬੋਲਣ ਤੋਂ ਦਿਲ ਝਕਦਾ ਸੀ,
ਲਿਖ ਚਿਠੀ ਹਥ ਫੜਾ ਜਾਂਦੇ।
ਕਦੇ ਕਿਸਮਤ ਮੇਰੀ ਹਰਦੀ ਨਾ,
ਜੇ ਦੋ ਕੁ ਲੀਕਾਂ ਵਾਹ ਜਾਂਦੇ।

ਇਸ ਰੋਂਦੀ ਧੋਂਦੀ ਅਬਲਾ ਨੂੰ,
ਆ ਕੇ ਚੁਪ ਕਰਾ ਜਾਂਦੇ।
ਕਦੇ ਗਿਲ੍ਹੇ ਸ਼ਿਕਾਇਤਾਂ ਦੇਂਦੀ ਨਾ,
ਜੇ ਧੁਖਦੀ ਅੱਗ ਬੁਝਾ ਜਾਂਦੇ।
ਮੇਰੇ ਕੋਮਲ ਫੁਲ ਕੁਮਲਾਂਦੇ ਨਾ,
ਤੁਸੀਂ ਬਦਲ ਬਣ ਕੇ ਛਾ ਜਾਂਦੇ।
ਜੇ ਤੁਹਾਡੀ ਹੀਰ ਸਲੇਟੀ ਹੈਸਾਂ,
ਫੇਰਾ ਜੋਗੀ ਬਣ ਕੇ ਪਾ ਜਾਂਦੇ।
ਮੈਂ ਸਭ ਉਦਰੇਵੇਂ ਲਾਹ ਲੈਂਦੀ,
ਜੇ ਸੁਤੇ ਭਾਗ ਜਗਾ ਜਾਂਦੇ।
ਮੈਂ ਧਾ ਗਲਵਕੜੀ ਪਾ ਲੈਂਦੀ,
ਤੁਸੀਂ ਸੁਫਨਾ ਬਣਕੇ ਆ ਜਾਂਦੇ।



# ਹੁਣ ਅਗਲਾ ਵਰਕਾ ਫੋਲ

ਕਿਉਂ ਨੀਵੀਆਂ ਚੰਨਾਂ ਪਾ ਲਈਆਂ,
ਇਕ ਵਾਰੀ ਹਸ ਕੇ ਬੋਲ।

ਹੁਣ ਕਿਉਂ ਪਰੇ ਹਟਾਨੈਂ ਚੰਨਾਂ,
ਸਾਨੂੰ ਦਿਲ ਦੀ ਤਕੜੀ ਤੋਲ।

ਠਗੀਆਂ ਕਰਕੇ ਠਗ ਲਿਉਈ,
ਕਰ ਕਰ ਆਪ ਕਲੋਲ।

ਜ਼ਹਿਰ ਵਲੇਟੀ ਖੰਡ ਵਿਚ,
ਅਸੀਂ ਫਸ ਗਏ ਅਨਭੋਲ।

ਕਸਮ ਤੈਨੂੰ ਵੇ ਸਾਡੀ ਚੰਨਾ,
ਤੂੰ ਦਿਲ ਦੀ ਘੁੰਡੀ ਖੋਲ੍ਹ।

ਪਹਿਲਾਂ ਸੁਣ ਲੈ ਬੋਲ ਅਸਾਡੜੇ,
ਤੂੰ ਪਿਛੋਂ ਕਰੀਂ ਪੜਚੋਲ।

ਮੇਰੇ ਤੇਰੇ ਪਿਆਰ ਦਾ,
ਕਿਤੇ ਖੁਲ੍ਹ ਨਾ ਜਾਏ ਪੋਲ।

ਤੂੰ ਢਕੀਆਂ ਰਹਿਣ ਦੇ ਪਿਛਲੀਆਂ,
ਹੁਣ ਅਗਲਾ ਵਰਕਾ ਫੋਲ।



(ਮੌਜੀ ਵਿਚ ਈਸ਼ਰ ਸਿੰਘ 'ਈਸ਼ਰ' ਦੇ ਇਕ ਜਵਾਬ ਦਾ ਜਵਾਬ)

## ਮੁਟਿਆਰ ਨਾਲ ਟੱਕਰ

ਤੂੰ ਸੁਣ 'ਮੁਟਿਆਰੇ' ਦੇਸ਼ ਦੀਏ
ਨਾ ਬਾਹਲਾ ਜੋਸ਼ ਚੜ੍ਹਾ।
ਮੈਂ ਖਰੀਆਂ ਖਰੀਆਂ ਆਖੀਆਂ
ਤੂੰ ਗੁਸਾ ਲਿਆ ਮਨਾ।

ਮੈਂ ਆਪਣੇ ਫ਼ਰਜ਼ ਨੂੰ ਪਾਲਿਆ
ਤੂੰ ਮੂੰਹ ਕਿਉਂ ਲਿਆ ਸੁਜਾ।
ਕੀ ਲੈਣਾ ਖਿਦੋ ਫੋਲ ਕੇ
ਨਾ ਭੁਲ ਕੇ ਮਥੱਾ ਲਾ।

ਤੂੰ ਪਗਡੰਡੀ ਤੇ ਟੁਰ ਪੌ
ਤੇ ਛਡ ਦੇ ਬਿਖੜੇ ਰਾਹ।
ਨਾ ਕਢ ਸਵਾਲ ਤੂੰ ਔਖੇ
ਆਪੀ ਨਾ ਸਾਨੂੰ ਪਰਚਾ।

ਤੇਰੇ ਫੈਸ਼ਨ ਨੂੰ ਲੋਹੜਾ ਵੇਖ ਕੇ
ਮੈਂ ਲਈ ਸੀ ਕਲਮ ਉਠਾ।
ਨਹੀਂ ਮੇਹਣੇ ਭਿੜਨੇ ਸੋਭਦੇ
ਤੂੰ ਦਿਤੀ ਗਲ ਗਵਾ।

ਤੂੰ ਦੇਸ਼ ਦੀ ਕਾਇਆ ਪਲਟ ਦੇ
ਹੁਣ ਵੀ ਫੈਸ਼ਨ ਦਿਲੋਂ ਭੁਲਾ।
ਤੇਰਾ ਫੈਸ਼ਨ ਅੜੀਏ ਵੇਖ ਕੇ
ਲਿਆ ਮਰਦ ਨੇ ਰੂਪ ਵਟਾ।

ਤੇਰੀ ਸੁਰਖੀ ਬਿੰਦੀ ਵੇਖ ਕੇ
ਲਈ ਫ਼ਿਕਸੋ ਅਸਾਂ ਮੰਗਾ।
ਤੂੰ ਪਹਿਲ ਕੀਤੀ ਦੇਸ਼ ਵਿਚ
ਦਿਤਾ ਨਹਿਲੇ ਤੇ ਦਹਿਲਾ ਲਾ।



## ਹੁਣ ਅਗਲਾ ਵਰਕਾ ਫੋਲ

ਕਿਉਂ ਨੀਵੀਆਂ ਚੰਨਾਂ ਪਾ ਲਈਆਂ,
ਇਕ ਵਾਰੀ ਹਸ ਕੇ ਬੋਲ।
ਹੁਣ ਕਿਉਂ ਪਰੇ ਹਟਾਨੈਂ ਚੰਨਾਂ,
ਸਾਨੂੰ ਦਿਲ ਦੀ ਤਕੜੀ ਤੋਲ।
ਠਗੀਆਂ ਕਰਕੇ ਠਗ ਲਿਉਈ,
ਕਰ ਕਰ ਆਪ ਕਲੋਲ।
ਜ਼ਹਿਰ ਵਲੇਟੀ ਖੰਡ ਵਿਚ,
ਅਸੀਂ ਫਸ ਗਏ ਅਨਭੋਲ।
ਕਸਮ ਤੈਨੂੰ ਵੇ ਸਾਂਡੀ ਚੰਨਾ,
ਤੂੰ ਦਿਲ ਦੀ ਘੁੰਡੀ ਖੋਲ੍ਹ।
ਪਹਿਲਾਂ ਸੁਣ ਲੈ ਬੋਲ ਅਸਾਡੜੇ,
ਤੂੰ ਪਿਛੋਂ ਕਰੀਂ ਪੜਚੋਲ।

ਮੇਰੇ ਤੇਰੇ ਪਿਆਰ ਦਾ,
ਕਿਤੇ ਖੁਲ੍ਹ ਨਾ ਜਾਏ ਪੋਲ।

ਤੂੰ ਢਕੀਆਂ ਰਹਿਣ ਦੇ ਪਿਛਲੀਆਂ,
ਹੁਣ ਅਗਲਾ ਵਰਕਾ ਫੋਲ।



(ਮੌਜੀ ਵਿਚ ਈਸ਼ਰ ਸਿੰਘ 'ਈਸ਼ਰ' ਦੇ ਇਕ ਜਵਾਬ ਦਾ ਜਵਾਬ)

## ਮੁਟਿਆਰ ਨਾਲ ਟੱਕਰ

ਤੂੰ ਸੁਣ 'ਮੁਟਿਆਰੇ' ਦੇਸ਼ ਦੀਏ
ਨਾ ਬਾਹਲਾ ਜੋਸ਼ ਚੜ੍ਹਾ।
ਮੈਂ ਖਰੀਆਂ ਖਰੀਆਂ ਆਖੀਆਂ
ਤੂੰ ਗੁਸਾ ਲਿਆ ਮਨਾ।

ਮੈਂ ਆਪਣੇ ਫ਼ਰਜ਼ ਨੂੰ ਪਾਲਿਆ
ਤੂੰ ਮੂੰਹ ਕਿਉਂ ਲਿਆ ਸੁਜਾ।
ਕੀ ਲੈਣਾ ਖਿਦੋ ਫੋਲ ਕੇ
ਨਾ ਭੁਲ ਕੇ ਮਥੱਾ ਲਾ।

ਤੂੰ ਪਗਡੰਡੀ ਤੇ ਟੁਰ ਪੌ
ਤੇ ਛਡ ਦੇ ਬਿਖੜੇ ਰਾਹ।
ਨਾ ਕਢ ਸਵਾਲ ਤੂੰ ਔਖੇ
ਆਪੀ ਨਾ ਸਾਨੂੰ ਪ੍ਰਚਾ।

ਤੇਰੇ ਫੈਸ਼ਨ ਨੂੰ ਲੋਹੜਾ ਵੇਖ ਕੇ
ਮੈਂ ਲਈ ਸੀ ਕਲਮ ਉਠਾ।
ਨਹੀਂ ਮੇਹਣੇ ਭਿੜਨੇ ਸੋਭਦੇ
ਤੂੰ ਦਿਤੀ ਗਲ ਗਵਾ।

ਤੂੰ ਦੇਸ਼ ਦੀ ਕਾਇਆ ਪਲਟ ਦੇ
ਹੁਣ ਵੀ ਫੈਸ਼ਨ ਦਿਲੋਂ ਭੁਲਾ।
ਤੇਰਾ ਫੈਸ਼ਨ ਅੜੀਏ ਵੇਖ ਕੇ
ਲਿਆ ਮਰਦ ਨੇ ਰੂਪ ਵਟਾ।

ਤੇਰੀ ਸੁਰਖੀ ਬਿੰਦੀ ਵੇਖ ਕੇ
ਲਈ ਫ਼ਿਕਸੋ ਅਸਾਂ ਮੰਗਾ।
ਤੂੰ ਪਹਿਲ ਕੀਤੀ ਦੇਸ਼ ਵਿਚ
ਦਿਤਾ ਨਹਿਲੇ ਤੇ ਦਹਿਲਾ ਲਾ।



## ਵੋਟ ਮੈਂ ਆਪਣਾ ਕਿਸ ਨੂੰ ਪਾਂ ?

ਦੇਸ਼ ਦੇ ਹੈਨ ਸਿਪਾਹੀ ਦੋਵੇਂ,
ਇਕ ਮੰਜ਼ਲ ਦੇ ਰਾਹੀ ਦੋਵੇਂ,
ਦਿਲ ਮੇਰਾ ਹੈ ਪਾਗਲ ਬਣਿਆ,
ਏਧਰ ਧੁਪ ਤੇ ਓਧਰ ਛਾਂ,
ਵੋਟ ਮੈਂ ਆਪਣਾ ਕਿਸ ਨੂੰ ਪਾਂ।

ਮੂੰਹੋਂ ਮੈਂ ਕੁਝ ਬੋਲ ਨਾ ਸਕਾਂ,
ਦਿਲ ਦੀ ਘੁੰਡੀ ਖੋਲ ਨਾ ਸਕਾਂ,
ਦਸ ਓਏ ਰੱਬਾ ਕਰਣੈਂ ਕੀ,
ਓਧਰ ਪਿਓ ਤੇ ਏਧਰ ਮਾਂ,
ਵੋਟ ਮੈਂ ਆਪਣਾ ਕਿਸ ਨੂੰ ਪਾਂ।

ਇਸ ਚਕੀ ਨੂੰ ਝੋਣਾ ਪੈਣੈ,
ਹਸਣਾ ਨਹੀਂ ਹੁਣ ਰੋਣਾ ਪੈਣੈ,

ਮੈਨੂੰ ਤੇ ਕੁਝ ਸਮਝ ਨਹੀਂ ਔਂਦੀ,
ਏਧਰ ਹੂੰ ਤੇ ਓਧਰ ਹਾਂ,
ਵੋਟ ਮੇਂ ਆਪਣਾ ਕਿਸ ਨੂੰ ਪਾਂ।

ਵਤਨ ਦੀ ਖਾਤਰ ਮਰ ਵੀ ਸਕਨੈਂ,
ਜੋ ਜੀ ਆਵੇ ਕਰ ਵੀ ਸਕਨੈਂ,
ਪਰ ਇਹ ਨਬੇੜਾ ਕਿਕੂੰ ਹੋਵੇ,
ਓਧਰ ਚਿੜੀ ਤੇ ਏਧਰ ਕਾਂ,
ਵੋਟ ਮੈਂ ਆਪਣਾ ਕਿਸ ਨੂੰ ਪਾਂ।

ਇਕ ਕੁਰਸੀ ਤੇ ਮੇਜ਼ਾਂ ਦੋ,
ਲਡੂ ਇਕ ਤੇ ਬੰਦੇ ਦੋ,
ਅਜਬ ਤਮਾਸ਼ਾ ਯਾਰੋ ਬਣਿਆ,
ਨਾ ਮੈਂ ਛਡਾ ਨਾ ਮੈਂ ਖਾਂ,
ਵੋਟ ਮੈਂ ਆਪਣਾ ਕਿਸ ਨੂੰ ਪਾਂ।

ਮੈਂ ਹਾਂ ਦੇਸ਼ ਦੂਰ ਦਾ ਬੰਦਾ,
ਰੱਬ ਸਚੇ ਦੇ ਨੂਰ ਦਾ ਬੰਦਾ,
ਸਾਡੀ ਏਥੇ ਦਾਲ ਨਹੀਂ ਗਲਣੀ,
ਨਾ ਕੋਈ ਪਿੰਡ ਤੇ ਨਾ ਗਰਾਂ,
ਵੋਟ ਮੈਂ ਆਪਣਾ ਕਿਸ ਨੂੰ ਪਾਂ।

—:o:—

# ਸੇਹਰਾ

(ਜੋ ਇਕ ਨੌਜਵਾਨ ਨੂੰ ਵਿਆਹ ਸਮੇਂ ਪੇਸ਼ ਕੀਤਾ ਗਿਆ)

ਕਲਮ ਟੁਰੀ ਪਿਆਰ ਦੀ ਸੂਈ ਲੈ ਕੇ,
ਕਿਸੇ ਸੋਹਣੇ ਦਾ ਸੇਹਰਾ ਬਨਾਣ ਦੇ ਲਈ।

ਓਧਰ ਮਾਲਣ ਪਈ ਫੁਲਾਂ ਨੂੰ ਫੋਲਦੀ ਏ,
ਸੁਤੇ ਕਿਸੇ ਦੇ ਭਾਗ ਜਗਾਣ ਦੇ ਲਈ।

ਅਜ ਵੀਰਾਂ ਦੀਆਂ ਆਸਾਂ ਨੂੰ ਭਾਗ ਲਗੇ,
ਭਰਜਾਈਆਂ ਖੜੀਆਂ ਸੁਰਮਾ ਪਾਣ ਦੇ ਲਈ।

ਰੀਝਾਂ ਵਿਚ ਪਈ ਫਿਰਦੀ ਅੰਮੜੀ ਪਈ,
ਭੈਣ ਖੜੀ ਏ ਘੋੜੀ ਚੜ੍ਹਾਣ ਦੇ ਲਈ।

ਤੇਰੀ ਜ਼ਿੰਦਗੀ ਦਾ ਕਾਂਟਾ ਬਦਲਿਆ ਏ,
ਅਜ ਪੈਰ ਗਰਹਿਸਤ ਵਿਚ ਪਾਣਾ ਏ ਤੂੰ।

ਅਸਾਂ ਆਪਣੇ ਫਰਜ਼ ਨੂੰ ਪਾਲਿਆ ਏ,
ਚੰਨਾਂ ਆਪਣਾ ਫਰਜ਼ ਨਿਭਾਣਾ ਏ ਤੂੰ।

ਤੇਰੇ ਸੇਹਰੇ ਦੀ ਇਕ ਇਕ ਤਾਰ ਤਾਂਈ,
ਦਿਲ ਕਰਦਾ ਏ ਸੌ ਸੌ ਵਾਰ ਚੁੰਮਾਂ।

ਕਿਉਂ ਨਾ ਚੁੰਮ ਲਾਂ ਮਾਲੀ ਦੇ ਹੱਥ ਦੋਵੇਂ
ਨਾਲੇ ਫੁਲ ਚੁੰਮਾਂ ਨਾਲੇ ਖ਼ਾਰ ਚੁੰਮਾਂ।

ਚੁੰਮਾਂ ਕਿਉਂ ਨਾ ਘੋੜੀ ਦੀ ਵਾਗ ਤਾਈਂ,
ਤੇਰੇ ਸਿਰ ਦੀ ਸੋਹਣੀ ਦਸਤਾਰ ਚੁੰਮਾਂ।

ਚੁੰਮਾਂ ਕੜਾ ਜੋ ਹੱਥ ਦਸਮੇਸ਼ ਜੀ ਦਾ।
ਜਾਂ ਹੱਥ ਵਿਚ ਫੜੀ ਤਲਵਾਰ ਚੁੰਮਾਂ।

ਜ਼ਰਾ ਲਾਡਲੀ ਭੈਣ ਵਲ ਵੇਖ ਤੇ ਸਹੀ,
ਕਿਵੇਂ ਰੀਝਾਂ ਨਾਲ ਕੰਮ ਸਵਾਰ ਰਹੀ ਏ।

ਜਿਨ੍ਹਾਂ ਰਾਹਾਂ ਦੀ ਸਾਰਨਾਂ ਕਦੇ ਜ਼ਾਤੀ,
ਉਨ੍ਹਾਂ ਰਾਹਾਂ ਤੇ ਫੁਲ ਖਿਲਾਰ ਰਹੀ ਏ।

ਝੂਠੇ ਫ਼ੁਲ ਨਹੀਂ ਚੁਣੇ ਫੁਲਵਾੜੀਆਂ ਤੋਂ,
ਹੈਨ ਸਧਰਾਂ ਅਤੇ ਪਿਆਰਾਂ ਦੇ ਫੁਲ।

ਤੇਰੇ ਪਿਤਾ ਦੀ ਆਤਮਾਂ ਦਸਦੀ ਏ,
ਇਹ ਕਿਹੜੀਆਂ ਮੌਸਮ ਬਹਾਰਾਂ ਦੇ ਫੁਲ।

ਅੰਮੀ ਜਾਈ ਨੂੰ ਵੀ ਜ਼ਰਾ ਪੁਛ ਤੇ ਸਹੀ,
ਇਹ ਕਿਹੜੀਆਂ ਸੁੰਦਰ ਗੁਲਜ਼ਾਰਾਂ ਦੇ ਫੁਲ।

ਅਜ ਤੇ ਗਲੀਆਂ ਦੇ ਕੱਖ ਵੀ ਆਖਦੇ ਪਏ,
ਇਹ ਲਖਾਂ ਕਰੋੜਾਂ ਤੇ ਹਜ਼ਾਰਾਂ ਦੇ ਫੁਲ।

ਆਈ ਜ਼ਿੰਦਗੀ ਕਿਸੇ ਦੀ ਹੱਥ ਤੇਰੇ,
ਵਾਂਗ ਦਾਨਿਆਂ ਦੇ ਤੂੰਹੇ ਪਾਲਣੀ ਏ।

ਜ਼ੁਮੇਵਾਰੀਆਂ ਤੇਰੇ ਤੇ ਭਾਰੀਆਂ ਨੇ,
ਘਾਲ ਵਧ ਤੋਂ ਵਧ ਤੂੰ ਘਾਲਣੀ ਏ।

ਸੇਹਰੇ ਵਾਲਿਆ ਚੰਨਾਂ ਵੇ ਗਲ ਸੁਣ ਲੈ
ਮੇਰੀ ਸਿਖਿਆ ਕਿਤੇ ਭੁਲਾ ਨਾ ਬਹੀਂ,

ਤਿਲਕਣ ਬਾਜ਼ੀ ਗਰਹਿਸਤ ਨੂੰ ਆਖਦੇ ਨੇ,
ਕਿਤੇ ਹੀਰਿਆ ਪੈਰ ਤਿਲਕਾ ਨਾ ਬਹੀਂ।

ਉਚੀ ਸ਼ਾਨ ਵਾਲੇ ਚਾਚੇ ਹੈਨ ਤੇਰੇ,
ਕਿਤੇ ਮਾਮਿਆਂ ਤਾਈਂ ਭੁਲਾ ਨਾ ਬਹੀਂ।

ਸੌਹਰੇ ਤੇਰੇ ਨੇ ਵਡੇ ਇਕਬਾਲ ਵਾਲੇ,
ਕਿਤੇ ਓਹਨਾਂ ਤਾਈਂ ਅਜ਼ਮਾ ਨਾ ਬਹੀਂ।

ਇਹ ਨਾ ਸਮਝੀਂ ਕਾਗਜ਼ ਦੇ ਹੈਨ ਵਰਕੇ,
ਧੁਰੋਂ ਭੇਜਿਆ ਏ ਸਿਰਜਨ ਹਾਰ ਸੇਹਰਾ।

ਤੇਰੇ ਲਈ ਓ ਸੋਹਣਿਆ ਚੰਨ ਮਾਹੀਆ,
'ਤਰਲੋਕ ਸਿੰਘ' ਨੇ ਕੀਤਾ ਤਿਆਰ ਸੇਹਰਾ।

—o—

# ਦਿੱਲੀ ਦੇ ਅਜਬ ਨਜ਼ਾਰੇ ਨੇ

ਦਿੱਲੀ ਸ਼ਾਹ ਜਹਾਨ ਦੀ ਏ
ਕੋਈ ਆਖੇ ਮੁਗ਼ਲ ਮਠਾਨ ਦੀ ਏ
ਮੈਂ ਆਖਾਂ ਹਰ ਇਨਸਾਨ ਦੀ ਏ
ਏਥੇ ਵਜੇ ਹੱਬ ਕਰਾਰੇ ਨੇ
ਦਿਲੀ ਦੇ ਅਜਬ ਨਜ਼ਾਰੇ ਨੇ।

ਲਾਹੌਰ ਵੀ ਏਥੇ ਆਇਆ ਏ
ਪਸ਼ੌਰ ਵੀ ਏਥੇ ਆਇਆ ਏ
ਪਿੰਡੀ ਨੇ ਭੜਥੂ ਪਾਇਆ ਏ
ਕਈ ਆਏ ਬਲਖ ਬੁਖਾਰੇ ਨੇ
ਦਿੱਲੀ ਦੇ ਅਜਬ ਨਜ਼ਾਰੇ ਨੇ।

ਕਿਲ੍ਹੇ ਦੀ ਏਥੇ ਦੀਵਾਰ ਵੀ ਹੈ
ਨਹੀਂ ਨਹੀਂ ਕੁਤਬ ਮੀਨਾਰ ਵੀ ਹੈ
ਛਡੋ ਜੀ ਹਿੰਦ ਸਰਕਾਰ ਵੀ ਹੈ
ਏਥੇ ਦਿਨੇ ਪਏ ਦਿਸਦੇ ਤਾਰੇ ਨੇ.
ਦਿੱਲੀ ਦੇ ਅਜਬ ਨਜ਼ਾਰੇ ਨੇ।

—o—

ਆਪਣੇ ਲਖ਼ਤੇ ਜਿਗਰ ਨੂੰ

# ਅਸੀਸ

ਮੇਰੀ ਖਿੜੀ ਫੁਲਵਾੜੀ ਦੇ ਸੋਹਲ ਫੁਲਾ
ਮੇਰੇ ਅੱਖਰ ਇਹ ਚਾਰ ਭੁਲਾ ਨਾ ਬਹੀਂ।
ਤਿਲਕਣ ਬਾਜ਼ੀ ਗਰਹਿਸਤ ਨੂੰ ਆਖਦੇ ਨੇ
ਕਿਤੇ ਹੀਰਿਆ ਪੈਰ ਤਿਲਕਾ ਨਾ ਬਹੀਂ।
ਰਖੀਂ ਮਾਨ ਹਮੇਸ਼ਾ ਗਿਆਨ ਜੀ ਦਾ
ਓਹਦੇ ਲਾਡ ਪਿਆਰ ਠੁਕਰਾ ਨਾ ਬਹੀਂ।
ਅਮਰ ਜੀਤ ਤੋਂ ਘੋੜੀ ਦੀ ਵਾਗ ਵੇਲੇ
ਕਿਤੇ ਸੋਹਣਿਆ ਮੁਖ ਛੁਪਾ ਨਾ ਬਹੀਂ।
ਵੀਰ ਜਗਜੀਤ ਹਰਿਭਜਨ ਲੜਿਕੜੇ ਨੇ
ਕਿਤੇ ਜਸਵੰਤ ਦਾ ਦਿਲ ਦੁਖਾ ਨਾ ਬਹੀਂ।
ਤੇਰੀਆਂ ਨਾਜ਼ ਬਰਦਾਰੀਆਂ ਰਹੇ ਝਲਦੇ
ਪਰਚਾ ਕੋਈ ਇਮਤਿਹਾਨ ਦਾ ਪਾ ਨਾ ਬਹੀਂ।

ਮੇਰਾ ਰੂਪ ਪ੍ਰੀਤਮ ਸੰਤੋਖ ਸਮਝੀ
ਕਿਤੇ ਭੁਲ ਕੇ ਵੀ ਮੱਥਾ ਲਾ ਨਾ ਬਹੀਂ ।
ਤੇਰੇ ਕੋਲ ਨੇ ਹੀਰੇ ਜਵਾਹਰ ਮੋਤੀ
ਕਿਤੇ ਕੋਡਾਂ ਦੇ ਭਾ ਲੁਟਾ ਨਾ ਬਹੀਂ ।
ਦੁਨੀਆਂ ਖੇਲ ਸ਼ਤਰੰਜ ਦੇ ਖੇਡਦੀ ਏ
ਕਿਤੇ ਬਣ ਚਾਤਰ ਧੋਖਾ ਖਾ ਨਾ ਬਹੀਂ ।



# ਪਾਕਿਸਤਾਨ

ਅਜ ਸੋਹਣੇ ਪੰਜਾਬ ਤੇ ਹੋਈ ਆਫਤ ਭਾਰੀ।
ਸਜਨ ਦੁਸ਼ਮਣ ਬਣ ਗਏ ਫੜ ਲਈ ਕਟਾਰੀ।
ਖੇਡੀ ਚਾਲ ਅੰਗ੍ਰੇਜ਼ ਨੇ ਬਣ ਵਾਂਗ ਮਦਾਰੀ।
ਕੋਈ ਕਹਿਰ ਤੂਫਾਨੀ ਉਠਿਆ ਮਚੀ ਹਾਹਾ ਕਾਰੀ।
ਛਪੜ ਲਹੂ ਦੇ ਭਰ ਗਏ ਵਿਚ ਲਗੇ ਤਾਰੀ।
ਕਿਧਰੇ ਮਾਂ ਪਈ ਰੋਂਦੀ ਪੁਤ੍ਰ ਨੂੰ ਕਿਧਰੇ ਨਾਰੀ।
ਕਿਧਰੇ ਚੂੜੇ ਭਜ ਗਏ ਦੰਦ ਦੇ ਅਜੇ ਲਥੀ ਨ ਫੁਲਕਾਰੀ।
ਕੰਬ ਗਿਆ ਧਰਤ ਅਸਮਾਨ ਵੀ ਕੰਬੀ ਦੁਨੀਆਂ ਸਾਰੀ।
ਅਜ ਮਹਿਲੋਂ ਲਥੀਆਂ ਰਾਣੀਆਂ ਕੋਈ ਬਣੀ ਲਾਚਾਰੀ।
ਕਈ ਡੁਬ ਮੋਈਆਂ ਸੋਹਣੀਆਂ ਕੋਈ ਚਲਦੀ ਵੇਖ ਨਾ ਚਾਰੀ।
ਅਸਮਾਨੀ ਧੂੜਾਂ ਉਡੀਆਂ ਛਾ ਗਈ ਗੁਬਾਰੀ।
ਧਰਤੀ ਚੀਕਾਂ ਮਾਰੀਆਂ ਹਾਏ ਡਰ ਦੀ ਮਾਰੀ।
ਰਾਜੇ ਹੋ ਗਏ ਮੰਗਤੇ ਸਭ ਜਾਂਦੀ ਰਹੀ ਸਰਦਾਰੀ।

# ਛੁਮਣਾਂ ਵਾਲਾ ਜੈਂਪਰ

ਇਕ ਫਿਰਦੀ ਫਿਰਾਂਦੀ ਸੀ ਆਈ ਲੇਡੀ
ਜੈਂਪਰ ਛੁਮਣਾਂ ਵਾਲਾ ਪਾਇਆ ਸੀ ਉਸ ।
ਬਾਜੂ ਖਖੜੀ ਵਾਂਗ ਦੋ ਫਾੜ ਕੀਤੇ
ਸਚ ਪੁਛੋ ਤੇ ਸਾਂਗ ਬਣਾਇਆ ਸ਼ੀ ਉਸ ।
ਬੁਧੂ ਆਦਮੀ ਪਿਆ ਸੀ ਪੇਸ਼ ਓਹਦੇ
ਜਿਹਨੂੰ ਬਾਂਦਰਾ ਵਾਂਗ ਨਚਾਇਆ ਸੀ ਉਸ ।
ਅੱਖੀਂ ਵੇਖਿਆ ਵੇਖ ਕੇ ਦੰਗ ਹੋਇਆ
ਕਾਫੀ ਉਸ ਤੇ ਰੋਹਬ ਜਮਾਇਆ ਸੀ ਉਸ ।
ਛਤਰੀ ਟੋਕਰੀ ਉਸ ਦੇ ਹੱਥ ਦਿਤੀ.
ਪਰਸ ਆਪਣੇ ਹੱਥ ਲਟਕਾਇਆ ਸੀ ਉਸ ।
ਜਿਹਦੇ ਲੜ ਸੀ ਮਾਪਿਆ ਲਾਇਆ ਓਹਨੂੰ
ਓਹਨੂੰ ਆਪਣੇ ਲੜ ਚਾ ਲਾਇਆ ਸੀ ਉਸ ।

—o—

# ਚੂੜੇ ਦੀ ਛਣਕਾਰ

ਦੁਨੀਆਂ ਏ ਮਤਲਬ ਦੀ
ਕਿਸੇ ਦਾ ਕੋਈ ਯਾਰ ਨਹੀਂ ।
ਸਭ ਦਰਦਾਂ ਦੇ ਕਿਸੇ ਫੋਲਦੇ
ਕਿਸੇ ਦਾ ਕੋਈ ਗ਼ਮਖ਼ਾਰ ਨਹੀਂ ।

ਜਿਨ੍ਹਾਂ ਤੋਂ ਡਰ ਕੇ ਦੂਰ ਰਹਿਨੈਂ
ਇਹ ਫੁਲ ਹੈਗੇ ਖ਼ਾਰ ਨਹੀਂ ।
ਨਾ ਲਿਖ ਕੇ ਚਿਠੀਆਂ ਭੇਜੀਆਂ
ਇਹ ਕੋਈ ਤੇਰਾ ਪਿਆਰ ਨਹੀ ।

ਓ ਦਿਲ ਚੁਰਾਵਣ ਵਾਲਿਆ
ਤੇਰੇ ਤੇ ਕੋਈ ਇਤਬਾਰ ਨਹੀਂ ।
ਤੈਨੂੰ ਕਾਹਦੇ ਭੁਲੇਖੇ ਪੈ ਗਏ
ਚੂੜੇ ਦੀ ਦਸ ਛਣਕਾਰ ਨਹੀਂ ।

—o—